

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 80 ਸਾਲ 7 6 ਅਗਸਤ 2016 (ਮਾਸਿਕ, ਪੰਜਾਬੀ) 30/-

## ਸਿੱਖੀ ਵੱਲ ਮੁੜਨ ਨੇ ਲੱਗੇ

## ਦਸਤਾਰ ਸਜਾਓ ਲਹਿਰ ਨੂੰ ਮਿਲ ਰਿਹਾ ਭਰਵਾਂ ਹੁੰਗਾਰਾ


ਏਕਮਜੋਤ ਸਿੰਘ
ਨੌਲੱਖਵਾਲ (ਨਵਾਂ ਸ਼ਹਿਰ)


ਪ੍ਰਿਤਪਾਲ ਸਿੰਘ
ਝਾਂਟਾਪੁਰਦ (ਨਵਾਂ ਸ਼ਹਿਰ)


ਜਸਕਰਨ ਸਿੰਘ
ਰੱਤੋਂ (ਖਮਾਣੋਂ)


ਤਰਨਜੀਤ ਕੌਰ
ਮੋਹਾਲੀ


ਹਰਸਮੀਤ ਕੌਰ
ਰੱਤੋਂ (ਖਮਾਣੋਂ)


ਜਸਪ੍ਰੀਤ ਕੌਰ
ਰੱਤੋਂ (ਖਮਾਣੋਂ)


ਰੀਤੂ ਕੌਰ
ਰੱਤੋਂ (ਖਮਾਣੋਂ)


ਕਿਰਨਦੀਪ ਕੌਰ
ਰੱਤੋਂ (ਖਮਾਣੋਂ)


ਰਮਨਦੀਪ ਕੌਰ
ਰੱਤੋਂ (ਖਮਾਣੋਂ)

**ਅੰਦਰ ਪੜ੍ਹੋ ਸੰਪਾਦਕੀ :** ਸਿੱਖ ਘਰਾਣਿਆਂ ਦੇ ਬੱਚੇ-ਬੱਚੀਆਂ, ਨੌਜੁਆਨ ਮੁੰਡੇ-ਕੁੜੀਆਂ ਮੁੜ ਤੋਂ ਸਿੱਖ ਵਿਚਾਰਧਾਰਾ ਨਾਲ ਜੁੜਨ ਲੱਗ ਪਏ ਹਨ। ਵਧਾਈ ਦੇ ਪਾਤਰ ਹਨ - ਇੱਕ ਹੋਰ ਹੰਭਲੇ ਦੀ ਲੋੜ ਹੈ !!!!

ਸਾਡੇ ਗੱਭਰੂ ਵੀ ਹੁਣ ਸਿੱਖੀ ਵੱਲ ਮੁੜਨ ਨੇ ਲੱਗੇ
ਸਿੱਖ ਵਿਰਸੇ ਨਾਲ ਮੁੜਕੇ ਉਹ ਜੁੜਨ ਨੇ ਲੱਗੇ
1994 ਤੋਂ ਬਾਅਦ ਸਮਾਂ ਐਸਾ ਸੀ ਆਇਆ
ਜਿਸਨੇ, ਅਸ਼ਲੀਲਤਾ ਨੇ ਗੱਭਰੂਆਂ ਨੂੰ ਸੀ ਭਰਮਾਇਆ
ਬੱਚੇ-ਬੱਚੀਆਂ, ਮੁੰਡੇ-ਕੁੜੀਆਂ ਲਪੇਟ ਵਿੱਚ ਆਏ
ਨੰਗੇਜ਼ਪੁਣੇ ਅਤੇ ਲੱਚਰਪੁਣੇ ਨੇ ਸੀ ਰੰਗ ਵਿਖਾਏ
ਕਲਾਕਾਰਾਂ, ਗਾਉਣ ਵਾਲਿਆਂ ਦੀ ਹੋਈ ਚੜ੍ਹਾਈ
ਸਿੱਖੀ ਅਤੇ ਪੰਜਾਬੀਆਂ ਦੀ ਖਿੱਲੀ ਉਨ੍ਹਾਂ ਉਡਾਈ
ਵਿਰਸਾ ਆਪਣਾ ਭੁੱਲ ਗਏ ਸੀ ਗੱਭਰੂ-ਮੁਟਿਆਰਾਂ
ਪੁੱਠੇ ਰਾਹ ਨੂੰ ਮੁੜ ਗਈਆਂ ਸੀ ਡਾਰਾਂ ਦੀਆਂ ਡਾਰਾਂ
ਗਿ: ਦਿੱਤ ਸਿੰਘ ਜੀ ਦੇ ਸਮੇਂ ਵਰਗੇ ਹਾਲਾਤ ਸੀ ਆਏ
ਨਸ਼ਿਆਂ ਨਾਲ ਗੱਭਰੂਆਂ ਦੇ ਚੇਹਰੇ ਸੀ ਮੁਰਝਾਏ
ਸਿੱਖ ਵਿਦਵਾਨਾਂ, ਸੰਸਥਾਵਾਂ ਨੂੰ ਵਕਤ ਸੀ ਪੈ ਗਿਆ
ਠਾਠ-ਬਾਠ ਵਾਲਾ ਸਰਦਾਰ ਤਮਾਸ਼ਾ ਬਣ ਰਹਿ ਗਿਆ
ਫਿਰ ਵਿਦਵਾਨ ਤੇ ਸਿੱਖ ਸੰਸਥਾਵਾਂ ਨੇ ਬੀੜਾ ਚੁੱਕਿਆ
ਰਸਾਲੇ, ਅਖਬਾਰਾਂ ਮੀਡੀਆ ਵੀ ਨਾਲ ਹੀ ਆ ਝੁਕਿਆ
ਆਪਣੇ-ਆਪਣੇ ਢੰਗ ਨਾਲ, ਸਭ ਨੇ ਜ਼ੋਰ ਲਗਾਇਆ
ਹਰ ਇਕ ਨੇ ਸਿੱਖੀ ਸੋਚ ਦਾ ਸੀ ਤਰਲਾ ਪਾਇਆ
ਭਾਈ ਦਿੱਤ ਸਿੰਘ ਪੱਤ੍ਰਿਕਾ ਨੇ ਵੀ ਦਿਤਾ ਇਕ ਨਾਹਰਾ
ਕਿ ਗੁਰੂ ਗ੍ਰੰਥ ਨਾਲ ਜੁੜਨ ਬਿਨਾਂ ਨਹੀਂ ਕੋਈ ਚਾਰਾ
ਕਲਾਕਾਰਾਂ, ਗਾਇਕਾਂ ਨੇ ਆਖਰ ਤੌਰ ਤਰੀਕੇ ਬਦਲੇ
ਫਿਰ ਦੇਖੋ ਦੇਖੀ ਬੱਚਿਆਂ ਗੱਭਰੂਆਂ ਨੇ ਵੀ ਸਲੀਕੇ ਬਦਲੇ
ਉਨ੍ਹਾਂ ਆਪਣੇ ਵਿਰਸੇ ਵੱਲ ਨੂੰ ਹੁਣ ਨੇ ਚਾਲੇ ਪਾਏ
ਹੱਕਦਾਰ ਵਧਾਈ ਦੇ ਜੋ ਮੁੜਕੇ ਸਿੱਖੀ 'ਚ ਆਏ
ਸੋਚਾਂ ਵਿੱਚ ਜੋ ਅਜੇ ਵੀ, ਨਹੀਂ ਹੁਣ ਸੋਚਣ ਦਾ ਵੇਲਾ
ਜਲਦੀ ਸਮਾਂ ਸੰਭਾਲ ਲਵੋ ਨਹੀਂ ਤਾਂ ਹੋ ਜਾਊ ਕੁਵੇਲਾ
ਸਮਾਂ ਆਉਣ ਵਾਲਾ ਏ, ਹਰ ਇੱਕ ਸਿੰਘ ਬਣ ਜਾਊ
'ਨਸੀਬ ਕਲੌੜੀਆ' ਗੀਤ ਉਨ੍ਹਾਂ ਦੇ ਹੇਕਾਂ ਲਾ-ਲਾ ਗਾਊ

*ਪ੍ਰਿੰ: ਨਸੀਬ ਸਿੰਘ 'ਸੇਵਕ'*

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com bhaiditsinghpatrika@yahoo.com




ਸਾਹਿਤ ਸਭਾ ਗੁਰਦਾਸਪੁਰ ਦੇ ਅਹੁੱਦੇ ਸ਼੍ਰੀ ਭਗਤ ਰਾਮ ਰੰਗਾੜਾ ਨੂੰ ਸਨਮਾਨਿਤ ਕਰਦੇ ਹੋਏ।(ਉਪਰ)

ਪ੍ਰਿ: ਨਸੀਬ ਸਿੰਘ ਸੇਵਕ ਆਈਨਾ ਪੁਸਤਕ ਦੇ ਲੋਕ ਅਰਪਣ ਸਮੇਂ ਆਪਣੀ ਇਕ ਰਚਨਾ ਪੇਸ਼ ਕਰਦੇ ਹੋਏ।(ਸੱਜੇ)






ਕਵੀ ਮੰਚ ਮੋਹਾਲੀ ਵਲੋਂ ਸ. ਬਲਬੀਰ ਸਿੰਘ ਬੀਰ ਦੀ ਪੁਸਤਕ 'ਆਈਨਾ' (ਸ਼ੀਸ਼ਾ) ਲੋਕ ਅਰਪਣ ਕਰਦੇ ਹੋਏ ਪ੍ਰਧਾਨਗੀ ਮੰਡਲ ਦੇ ਮੈਂਬਰ



# ਭਾਈ ਦਿੱਤ ਸਿੰਘ ਪੱਤ੍ਰਿਕਾ

ਗਿਆਨੀ ਦਿੱਤ ਸਿੰਘ ਮਿਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 80 ਸਾਲ 7 6 ਅਗਸਤ 2016 (ਮਾਸਿਕ, ਪੰਜਾਬੀ) 30/-




## ਤੱਤਕਰਾ




ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 ਫੋਨ:- 9465216530
bhaiditsinghpatrikachd@gmail.com, or bhaiditsinghpatrika@yahoo.com




ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**

*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 350/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:- ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105, IFSC Code: STBP0000435,*
*ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।*


ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

*ਸੰਪਾਦਕੀ*

# ਸਿੱਖ ਘਰਾਣਿਆਂ ਦੇ ਬੱਚੇ-ਬੱਚੀਆਂ, ਨੌਜੁਆਨ ਮੁੰਡੇ -ਕੁੜੀਆਂ ਮੁੜ ਤੋਂ ਸਿੱਖ ਵਿਚਾਰਧਾਰਾ ਨਾਲ ਜੁੜਨ ਲੱਗ ਪਏ ਹਨ। ਵਧਾਈ ਦੇ ਪਾਤਰ ਹਨ - ਇੱਕ ਹੋਰ ਹੰਭਲੇ ਦੀ ਲੋੜ ਹੈ !!!!



*ਪ੍ਰਿੰ: ਨਸੀਬ ਸਿੰਘ ਸੇਵਕ*

ਜੇਕਰ ਬੱਚੇ ਕਿਸੇ ਕੌਮ/ਦੇਸ਼ ਦਾ ਭਵਿੱਖ ਹੁੰਦੇ ਹਨ ਤਾਂ ਨੌਜੁਆਨ ਪੀੜ੍ਹੀ ਵਰਤਮਾਨ ਹੁੰਦੀ ਹੈ। ਉਨ੍ਹਾਂ ਦੀ ਕਾਰਜਸ਼ੈਲੀ ਅਤੇ ਗਤੀਵਿਧੀਆਂ ਹੀ ਉਨ੍ਹਾਂ ਦਾ ਦਰਪਣ ਹੁੰਦਾ ਹੈ ਜਿਸ ਨਾਲ ਕਿਸੇ ਕੌਮ ਦੀ ਹੋਣੀ ਦੀ ਤਸਵੀਰ ਹੂ-ਬ-ਹੂ ਵੇਖੀ ਜਾ ਸਕਦੀ ਹੈ। ਪਿਛਲੇ ਡੇਢ ਕੁ ਦਹਾਕੇ ਤੋਂ ਖਾਸ ਕਰਕੇ, ਇਕ ਦਹਾਕੇ ਤੋਂ ਸਿੱਖ ਨੌਜਵਾਨਾਂ ਦੇ ਚੇਹਰਿਆਂ ਤੇ ਭਟਕਣ ਦੇ ਬੱਦਲ ਛਾਏ ਦਿਖਾਈ ਦਿੰਦੇ ਆ ਰਹੇ ਸਨ ਭਾਵ ਉਹ ਕੁਰਾਹੇ ਪੈ ਚੁੱਕੇ ਸਨ। ਹਰ ਤਰ੍ਹਾਂ ਦਾ ਨਸ਼ਾ ਹੀ ਉਨ੍ਹਾਂ ਦੀ ਜਿੰਦ ਜਾਨ ਬਣ ਗਿਆ ਸੀ ਅਤੇ ਘੋਨਮੋਨ ਹੋ ਕੇ ਬਾਬੂਪੁਣਾ ਉਨ੍ਹਾਂ ਦਾ ਸ਼ੌਕ ਬਣ ਚੁੱਕਾ ਸੀ। ਜੇ ਇਹ ਕਹਿ ਲਿਆ ਜਾਵੇ ਕਿ ਸਾਡੀ ਨੌਜੁਆਨ ਪੀੜ੍ਹੀ ਵੈਲੀ, ਐਬੀ, ਮੁਸ਼ਟੰਡੇ ਆਦਿ ਬਣ ਚੁੱਕੀ ਸੀ ਤਾਂ ਇਸ ਵਿੱਚ ਕੋਈ ਅਤਿਕਥਨੀ ਨਹੀਂ ਹੋਵੇਗੀ। ਇਹੋ ਜਿਹੇ ਮਿਲਦੇ ਜੁਲਦੇ ਹਾਲਾਤ ਗਿਆਨੀ ਦਿੱਤ ਸਿੰਘ, ਪ੍ਰੋ: ਗੁਰਮੁਖ ਸਿੰਘ ਹੁਰਾਂ ਦੇ ਸਮੇਂ ਵਿੱਚ ਉਤਪੰਨ ਹੋ ਚੁੱਕੇ ਸਨ। ਸੋ ਇਨ੍ਹਾਂ ਵਿਦਵਾਨਾਂ ਨੇ ਸਮੇਂ ਦੇ ਹਾਲਾਤਾਂ ਮੁਤਾਬਿਕ ਕਾਰਜ ਕੀਤੇ। ਸਿੰਘ ਸਭਾ ਬਣਾਈ, ਖਾਲਸਾ ਅਖਬਾਰ ਕੱਢਿਆ, ਧੜਾ-ਧੜ ਪੁਸਤਕਾਂ ਲਿਖੀਆਂ, ਧੂੰਆਂ-ਧਾਰ ਲੈਕਚਰ ਅਰੰਭੇ ਤੇ ਸਭ ਤੋਂ ਉਸਾਰੂ ਸੋਚ ਦੇ ਨਤੀਜੇ ਵਜੋਂ ਖਾਲਸਾ ਕਾਲਜ ਅੰਮ੍ਰਿਤਸਰ ਸਾਹਿਬ ਦੀ ਸਥਾਪਨਾ ਕੀਤੀ। ਨਤੀਜੇ ਵਜੋਂ ਲੋਕ ਸਿੱਖ ਵਿਚਾਰਧਾਰਾ ਨਾਲ ਮੁੜ ਕੇ ਜੁੜਣ ਲੱਗ ਪਏ ਸਨ।

ਅਜੋਕੇ ਸਮੇਂ ਵਿੱਚ, ਠੀਕ ਉਸੀ ਤਰਜ਼ ਤੇ ਮਾਪਿਆਂ, ਸਿੱਖ ਵਿਦਵਾਨਾਂ, ਸਿੱਖ ਸੰਸਥਾਵਾਂ ਲਈ ਭਟਕੇ ਹੋਏ ਗੱਭਰੂ ਇਕ ਚਿੰਤਾ ਦਾ ਵਿਸ਼ਾ ਬਣ ਗਏ ਸਨ। ਇਕ ਵੱਡੀ ਚਣੌਤੀ ਬਣ ਗਈ ਸੀ। ਸਮੇਂ ਦੀ ਨਜ਼ਾਕਤ ਨੂੰ ਦੇਖਦੇ ਹੋਏ ਅਨੇਕਾਂ ਹੀ ਸਿੱਖ ਵਿਦਵਾਨ ਨਿੱਤਰਕੇ ਸਾਹਮਣੇ ਆਏ, ਅਨੇਕਾਂ ਹੀ ਸਿੱਖ ਜਥੇਬੰਦੀਆਂ, ਸ਼੍ਰੋਮਣੀ ਕਮੇਟੀ ਅੰਮ੍ਰਿਤਸਰ ਸਾਹਿਬ ਨੇ ਆਪੋ ਆਪਣੇ ਹੀਲੇ-ਵਸੀਲਿਆਂ ਨਾਲ ਸਿੱਖੀ ਪ੍ਰਚਾਰ ਆਰੰਭੇ ਤੇ ਸਫਲਤਾ ਦੀ ਦਹਿਲੀਜ਼ ਵੱਲ ਨੂੰ ਮੋੜੇ ਪਾਏ।

ਅੱਜ ਦੀ ਤਰੀਕ ਵਿੱਚ ਬਜ਼ਾਰ, ਜਾਂਦਿਆਂ ਜਦੋਂ ਦਸਤਾਰ ਸਜਾਈਂ ਅੰਮ੍ਰਿਤਧਾਰੀ ਸਿੱਖ ਨੌਜੁਆਨ, ਮੋਟਰ ਸਾਇਕਲ, ਸਕੂਟਰ ਜਾਂ ਗੱਡੀ ਵਿੱਚ ਬੈਠੀ ਅੰਮ੍ਰਿਤਧਾਰੀ ਲੜਕੀ ਵੇਖਦੇ ਹਾਂ ਤਾਂ ਮਨ ਵਿੱਚ ਅੰਤਾਂ ਦੀ ਖੁਸ਼ੀ ਦੀ ਲਹਿਰ ਆਪ ਮੁਹਾਰੇ ਉੱਠਦੀ ਹੈ। ਕਿਸੇ ਦਫਤਰ ਆਦਿ ਵਿੱਚ ਵੀ ਜਦੋਂ ਕਿਸੇ ਬੀਬੀ ਨੂੰ ਖਾਲਸੇ ਦੇ ਰੂਪ ਵਿੱਚ ਕੰਮ ਕਰਦੇ ਦੇਖਦੇ ਹਾਂ ਤਾਂ ਵੀ ਮਨ ਖੁਸ਼ੀ ਵਿੱਚ ਝੂਮ ਪੈਂਦਾ ਹੈ। ਇਹ ਸਤਰਾਂ ਲਿੱਖਣ ਤੱਕ ਇਕ ਗੱਲ ਕਹਿਣ ਵਿੱਚ ਫ਼ਖ਼ਰ ਮਹਿਸੂਸ ਹੋ ਰਿਹਾ ਹੈ ਕਿ ਹੌਲੀ-ਹੌਲੀ ਮੋੜਾ ਪੈਣਾ ਸ਼ੁਰੂ ਹੋ ਗਿਆ ਹੈ। ਇਹ ਕੁਦਰਤੀ ਹੈ ਕਿ ਮਨੁੱਖ ਦੇ ਮਨ 'ਤੇ ਦਿਲ ਲੁਭਾਉ ਦ੍ਰਿਸ਼, ਬੋਲ, ਗਾਣੇ ਆਦਿ ਬਹੁਤ ਤੇਜ਼ੀ ਨਾਲ ਅਸਰ ਕਰਦੇ ਹਨ ਅਤੇ ਧਾਰਮਿਕ ਗੀਤ, ਕਵਿਤਾਵਾਂ, ਗੁਰਬਾਣੀ ਦੇ ਸ਼ਬਦ, ਵਿਆਖਿਆ ਵੱਲ ਅਸਰ ਦੀ ਗੱਲ ਛੱਡੋ ਧਿਆਨ ਨਾਲ ਸੁਣੇ ਵੀ ਨਹੀਂ ਜਾਂਦੇ। ਪੰਜਾਬ ਦੇ ਇਤਿਹਾਸ ਵਿੱਚ ਖਾੜਕੂਵਾਦ ਦੇ ਦੌਰ ਤੋਂ ਤੁਰੰਤ ਬਾਅਦ ਭਾਵ 1994 ਤੋਂ ਬਾਅਦ ਡਿਸਕੋ, ਦਾ ਯੁੱਗ ਸ਼ੁਰੂ ਹੋਇਆ ਨੱਚਣ ਗਾਉਣ ਦਾ ਮਾਹੌਲ ਬਣ ਗਿਆ ਇਥੋਂ ਤੱਕ ਕਿ ਵਿਆਹਾਂ ਵੇਲੇ ਨੱਚਣ ਵਾਲੀਆਂ ਸਾਡੀਆਂ ਆਪਣੀਆਂ ਧੀਆਂ-ਭੈਣਾਂ ਨੂੰ ਸਟੇਜਾਂ 'ਤੇ, ਦਾਰੂ ਦੇ ਲੋਰ ਵਿੱਚ ਵੇਖਕੇ ਅਸੀਂ ਵੀ ਇੱਕ ਵਾਰੀ ਤਾਂ ਆਪਣੀ ਜ਼ਿਮੇਂਵਾਰੀ ਹੀ ਭੁੱਲ ਗਏ ਸੀ। ਪੰਜਾਬੀ ਗੀਤਾਂ ਨੇ ਪੂਰੀ ਦੁਨੀਆਂ ਵਿੱਚ ਤਹਿਲਕਾ

ਮਚਾ ਦਿਤਾ ਅਤੇ ਪੰਜਾਬੀਆਂ ਦੇ ਝੰਡੇ ਪੂਰੇ ਵਿਸ਼ਵ ਵਿੱਚ ਝੂਲਣ ਲੱਗ ਪਏ ਹਨ। ਇਸ ਦੇ ਨਾਲ ਹੀ ਲੱਚਰਪੁਣਾ, ਨੰਗੇਜ਼ਵਾਦ, ਅਸ਼ਲੀਲਤਾ ਨੇ ਸਾਰੇ ਹੱਦ ਬੰਨੇ ਟੱਪ ਕੇ ਸਾਡੀਆਂ ਸਿੱਖ ਪ੍ਰੰਪਰਾਵਾਂ ਨੂੰ ਦਾਗ਼ਦਾਰ ਕਰ ਦਿੱਤਾ ਹੈ। ਸਾਡੇ ਸਿਰ, ਜੋ ਸਿੱਖੀ ਸਰੂਪ ਵਿੱਚ ਹਮੇਸ਼ਾ ਚੜ੍ਹਦੀ ਕਲਾ ਵਿੱਚ ਰਹਿੰਦੇ ਹਨ ਇਕ ਵਾਰ ਤਾਂ ਸ਼ਰਮਸ਼ਾਰ ਹੋਕੇ ਨੀਵੇਂ ਹੋ ਗਏ ਸਨ। ਕੀ ਫਿਲਮੀ ਕਲਾਕਾਰਾਂ, ਗੀਤਕਾਰਾਂ ਨੇ ਪੈਸੇ ਬਟੋਰਨ ਖਾਤਰ ਨੌਜੁਆਨ ਮੁੰਡੇ-ਕੁੜੀਆਂ ਦੇ ਪੈਰ ਧਰਤੀ ਤੋਂ ਉਖਾੜ ਦਿੱਤੇ ਸਨ ਤੇ ਟੀਨ ਏਜਰ ਮਾਸੂਮ ਵਰਗ ਆਪ ਮੁਹਾਰੇ ਬਿਨਾਂ ਸੋਚੇ ਸਮਝੇ ਇਨ੍ਹਾਂ ਦੇ ਮਗਰ ਹੋ ਤੁਰਿਆ। ਇਕ ਮਹਾਨ ਤੇ ਅਜੋਕੇ ਯੁੱਗ ਦੇ ਮੋਢੀ ਗਾਇਕ ਜੱਟਾਂ ਦੇ ਸਰਦਾਰ ਮੁੰਡੇ ਨੇ ਵਾਲ ਕਟਾਕੇ, ਕੰਨਾਂ ਵਿੱਚ ਮੁੰਦਰਾਂ ਪਾਕੇ ਪੰਜਾਬ ਦੀ ਤਮਾਮ ਨੌਜਵਾਨ ਜਮਾਤ ਨੂੰ ਲੁੱਟ ਕੇ ਕੱਖੋਂ ਹੋਲੇ ਕਰ ਦਿੱਤਾ ਸੀ ਤੇ ਵੇਖੋ-ਵੇਖੀ ਹੋਰ ਗਾਉਣ ਵਾਲੇ ਵੀ ਉਸੀ ਤਰਜ਼ ਤੇ ਨੌਜੁਆਨ ਵਰਗ ਦਾ ਸ਼ੋਸ਼ਣ ਕਰਨ ਲੱਗ ਪਏ। ਇਸ ਦੌਰ ਵਿੱਚ ਕੁੱਝ ਪੰਜਾਬੀ ਫਿਲਮਾਂ ਨੇ ਵੀ ਬਰਾਬਰ ਦਾ ਹਿੱਸਾ ਪਾਇਆ। ਪੰਜਾਬੀ ਸਭਿਆਚਾਰ, ਪੰਜਾਬੀਅਤ ਖਾਸ ਕਰਕੇ ਗੁਰੂ ਨਾਨਕ ਦੇਵ ਜੀ ਦੀ ਸਿੱਖੀ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸੇ ਦੀ ਹੱਦ ਤੋਂ ਵੀ ਵੱਧ ਮਿੱਟੀ ਪਲੀਤ ਹੋਈ। ਮਜ਼ਬੂਰ ਹੋ ਕੇ ਅਖਬਾਰਾਂ, ਰਸਾਲਿਆਂ, ਮੀਡੀਏ ਅਤੇ ਪ੍ਰਚਾਰਕਾਂ ਨੇ ਇਸ ਦੀ ਕਰੜੇ ਸ਼ਬਦਾਂ ਵਿੱਚ ਨਿੰਦਿਆ ਕਰਨੀ ਸ਼ੁਰੂ ਕਰ ਦਿੱਤੀ ਸੀ ਅਤੇ ਆਪੇ ਨੂੰ ਪਹਿਚਾਨਣ ਦਾ ਹੋਕਾ ਦੇਣਾ ਸ਼ੁਰੂ ਕੀਤਾ। ਗੁਰੂ ਵਾਲੇ ਬਣ ਕੇ, ਗੁਰਬਾਣੀ ਨਾਲ ਜੁੜਨ ਤੇ ਗੁਰੂ ਜੀ ਦੀ ਬਖਸ਼ਿਸ਼ ਸਦਕਾ ਮਿਲੀਆਂ ਰਹਿਤਾਂ ਵਿੱਚ ਜੀਵਨ ਬਤੀਤ ਕਰਨ ਦੇ ਭਾਸ਼ਨ, ਡੀਬੇਟਸ, ਸੈਮੀਨਾਰ, ਲਿਟਰੇਚਰ ਆਦਿ ਦੀ ਮੱਦਦ ਨਾਲ ਇਸ ਵਰਗ ਨੂੰ ਸਹੀ ਰਾਹ ਤੇ ਆਉਣ ਲਈ ਪਰੇਰਿਆ ਜੋ ਅੱਜ ਵੀ ਉਸੇ ਤਰ੍ਹਾਂ ਜਾਰੀ ਹੈ। ਦਸਤਾਰਾਂ ਜੋ ਸਿਰਾਂ ਤੋਂ ਗਾਇਬ ਹੋ ਗਈਆਂ ਸਨ ਨੂੰ ਮੁੜ ਸਜਾਉਣ ਲਈ ਬਹੁਤ ਸਾਰੀਆਂ ਸੰਸਥਾਵਾਂ ਨੇ ਦਸਤਾਰ ਸਿਖਾਉਣ ਦੇ ਫ਼ਰੀ ਕੈਂਪ ਲਗਾਉਣੇ ਸ਼ੁਰੂ ਕੀਤੇ ਅਤੇ ਇਨਾਮੀ ਦਸਤਾਰ ਸਜਾਉ ਬੱਚਿਆਂ ਤੇ ਨੌਜੁਆਨਾਂ ਦੇ ਮੁਕਾਬਲੇ ਵੀ ਕਰਵਾਉਣੇ ਸ਼ੁਰੂ ਕੀਤੇ ਜੋ ਅੱਜ ਵੀ ਜਾਰੀ ਹਨ ਅਤੇ ਦਿਨ-ਪ੍ਰਤੀ-ਦਿਨ ਹੋਰ ਵਾਧਾ ਹੋ ਰਿਹਾ ਹੈ। ਗਿਆਨੀ ਦਿੱਤ ਸਿੰਘ ਮੈਮੋਰੀਅਲ ਇਟਰਨੈਸ਼ਨਲ ਸੁਸਾਇਟੀ (ਰਜਿ:) ਤੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵੀ ਅਹਿਮ ਰੋਲ ਅਦਾ ਕਰ ਰਿਹਾ ਹੈ ਤੇ ਇਕ 'ਦਸਤਾਰ ਸਜਾਓ ਲਹਿਰ' ਵੀ ਸ਼ੁਰੂ ਕੀਤੀ ਹੈ ਜਿਸ ਨੂੰ ਚੋਖਾ ਹੁੰਗਾਰਾ ਮਿਲ ਰਿਹਾ ਹੈ। ਗੱਭਰੂ ਧੜਧੜਾ ਇਸ ਲਹਿਰ ਵਿੱਚ ਸ਼ਾਮਲ ਹੋ ਰਹੇ ਹਨ।

ਇਸ ਵਿੱਚ ਕੋਈ ਸ਼ੱਕ ਨਹੀਂ ਹੁਣ ਦਿਨ-ਪ੍ਰਤੀ-ਦਿਨ ਹਾਲਾਤ ਸਾਰਥਕ ਹੁੰਦੇ ਜਾ ਰਹੇ ਹਨ। ਅਖ਼ਬਾਰ, ਰਸਾਲੇ, ਮੀਡੀਆ ਅਤੇ ਸੋਸ਼ਲ ਮੀਡੀਆ ਵੀ ਅਹਿਮ ਭੂਮਿਕਾ ਨਿਭਾ ਰਹੇ ਹਨ। ਪੰਜਾਬੀ ਫਿਲਮੀ ਕਲਾਕਾਰ, ਗਾਇਕ ਨੌਜੁਆਨ ਮੁੰਡੇ-ਕੁੜੀਆਂ ਨੂੰ ਵੀ ਆਪਣੀ ਗਲਤੀ ਦੇ ਅਹਿਸਾਸ ਉਪਰੰਤ ਆਪਣੀ ਸਿੱਖੀ ਤੇ ਪੰਜਾਬੀ ਵਿਰਸੇ ਦੀ ਯਾਦ ਆਉਣ ਲੱਗ ਪਈ ਹੈ। ਕੁੜੀਆਂ ਨੇ ਸਟੇਜਾਂ ਵਾਲਾ ਨੰਗੇਜ਼ਪੁਣਾ, ਲੱਚਰਪੁਣਾ ਲੱਗਭਗ ਛੱਡ ਦਿਤਾ ਹੈ। ਮੁੰਡੇ ਗਾਇਕਾਂ ਤੇ ਫਿਲਮੀ ਕਲਾਕਾਰਾਂ ਨੇ ਪੱਗੜੀ ਦੀ ਸ਼ੋਭਾ ਵਧਾਉਣੀ ਸ਼ੁਰੂ ਕਰ ਦਿੱਤੀ ਹੈ। ਗੱਲ ਕੀ ਹੁਣ ਘੋਨ-ਮੋਨ ਬਾਬੂ ਦਸਤਾਰਾਂ ਸਜਾਉਣ ਲੱਗ ਪਏ ਹਨ ਅਤੇ ਅਗਲੇ ਨੇੜ ਭਵਿੱਖ ਵਿੱਚ 95 ਪ੍ਰਤੀਸ਼ਤ ਪੱਗਾਂ ਵਾਲੇ ਸਰਦਾਰਾਂ ਦੀ ਚੜ੍ਹਤ ਹੋਵੇਗੀ ਅਤੇ ਲੰਮੀਆਂ ਗੁੱਤਾਂ ਵਾਲੀਆਂ ਮੁਟਿਆਰਾਂ ਦਾ ਰਾਜ ਹੋਵੇਗਾ ਅਤੇ ਦੁਮਾਲੇ ਵਾਲੀਆਂ ਸਿੰਘਣੀਆਂ ਆਮ ਦਿਖਾਈ ਦੇਣਗੀਆਂ। ਭਾਵ ਕਿ ਪੰਜਾਬੀਅਤ ਮੁੜ ਫ਼ਖ਼ਰ ਵਾਲੀ ਪ੍ਰਸਿੱਧੀ ਪ੍ਰਾਪਤ ਕਰ ਲਵੇਗੀ ਤੇ ਬਾਬੇ ਨਾਨਕ ਦੀ ਸਿੱਖੀ ਵਿਸ਼ਵ ਭਰ ਵਿੱਚ ਆਪਣੀ ਵੱਖਰੀ ਪਹਿਚਾਣ ਸਦੀਵੀ ਕਾਇਮ ਕਰ ਲਵੇਗੀ।

ਅਸੀਂ ਸਿਰਫ ਪੰਜਾਬ ਦੀ ਹੀ ਗੱਲ ਕੀਤੀ ਹੈ ਜੇ ਪੰਜਾਬੋਂ ਬਾਹਰ ਤੇ ਵਿਸ਼ਵ ਪੱਧਰ ਤੇ ਸਿੱਖੀ ਦੀ ਸਥਿਤੀ ਵੇਖੀ ਜਾਵੇ ਤਾਂ ਸਿਰ ਆਪ ਮੁਹਾਰੇ ਉੱਚਾ ਹੋ ਜਾਂਦਾ ਹੈ। ਪਹਿਲੀ ਗੱਲ ਤਾਂ ਇਹ ਹੈ ਦੂਜੇ ਦੇਸ਼ਾਂ ਨੇ ਜੁਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਰਬ ਸਾਂਝੀਵਾਲਤਾ ਤੇ ਏਕੁ ਪਿਤਾ ਏਕਸੁ ਕੇ ਹਮ ਬਾਰਕ' ਅਤੇ ਸਮੁੱਚੀ ਜੀਵਨ-ਜਾਚ ਦੇ ਫਲਸਫੇ ਨੂੰ ਪੂਰੀ ਤਰ੍ਹਾਂ ਪੁਣ-ਛਾਣ ਕਰਕੇ, ਸਮਝ ਕੇ ਵਿਸ਼ਵ ਦੇ ਇਸ ਮਹਾਨ ਗ੍ਰੰਥ ਦੀ ਅਧੀਨਗੀ ਕਬੂਲ ਲਈ ਹੈ। ਕੁਝ ਉਦਾਹਰਣਾਂ, ਜਿਵੇਂ ਨਾਸਾ ਦੀ 7 ਮੰਜ਼ਲੀ ਲਾਇਬ੍ਰੇਰੀ ਦੀ 7ਵੀਂ ਮੰਜ਼ਿਲ ਤੇ ਸਿਰਫ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ। ਬਾਹਰ ਲਿਖਿਆ "The Lord of The

ਮਚਾ ਦਿਤਾ ਅਤੇ ਪੰਜਾਬੀਆਂ ਦੇ ਝੰਡੇ ਪੂਰੇ ਵਿਸ਼ਵ ਵਿੱਚ ਝੂਲਣ ਲੱਗ ਪਏ ਹਨ। ਇਸ ਦੇ ਨਾਲ ਹੀ ਲੱਚਰਪੁਣਾ, ਨੰਗੇਜ਼ਵਾਦ, ਅਸ਼ਲੀਲਤਾ ਨੇ ਸਾਰੇ ਹੱਦ ਬੰਨੇ ਟੱਪ ਕੇ ਸਾਡੀਆਂ ਸਿੱਖ ਪ੍ਰੰਪਰਾਵਾਂ ਨੂੰ ਦਾਗ਼ਦਾਰ ਕਰ ਦਿੱਤਾ ਹੈ। ਸਾਡੇ ਸਿਰ, ਜੋ ਸਿੱਖੀ ਸਰੂਪ ਵਿੱਚ ਹਮੇਸ਼ਾ ਚੜ੍ਹਦੀ ਕਲਾ ਵਿੱਚ ਰਹਿੰਦੇ ਹਨ ਇਕ ਵਾਰ ਤਾਂ ਸ਼ਰਮਸ਼ਾਰ ਹੋਕੇ ਨੀਵੇਂ ਹੋ ਗਏ ਸਨ। ਕੀ ਫਿਲਮੀ ਕਲਾਕਾਰਾਂ, ਗੀਤਕਾਰਾਂ ਨੇ ਪੈਸੇ ਬਟੋਰਨ ਖਾਤਰ ਨੌਜੁਆਨ ਮੁੰਡੇ-ਕੁੜੀਆਂ ਦੇ ਪੈਰ ਧਰਤੀ ਤੋਂ ਉਖਾੜ ਦਿੱਤੇ ਸਨ ਤੇ ਟੀਨ ਏਜਰ ਮਾਸੂਮ ਵਰਗ ਆਪ ਮੁਹਾਰੇ ਬਿਨਾਂ ਸੋਚੇ ਸਮਝੇ ਇਨ੍ਹਾਂ ਦੇ ਮਗਰ ਹੋ ਤੁਰਿਆ। ਇਕ ਮਹਾਨ ਤੇ ਅਜੋਕੇ ਯੁੱਗ ਦੇ ਮੋਢੀ ਗਾਇਕ ਜੱਟਾਂ ਦੇ ਸਰਦਾਰ ਮੁੰਡੇ ਨੇ ਵਾਲ ਕਟਾਕੇ, ਕੰਨਾਂ ਵਿੱਚ ਮੁੰਦਰਾਂ ਪਾਕੇ ਪੰਜਾਬ ਦੀ ਤਮਾਮ ਨੌਜਵਾਨ ਜਮਾਤ ਨੂੰ ਲੁੱਟ ਕੇ ਕੱਖੋਂ ਹੋਲੇ ਕਰ ਦਿੱਤਾ ਸੀ ਤੇ ਵੇਖੋ-ਵੇਖੀ ਹੋਰ ਗਾਉਣ ਵਾਲੇ ਵੀ ਉਸੀ ਤਰਜ਼ ਤੇ ਨੌਜੁਆਨ ਵਰਗ ਦਾ ਸ਼ੋਸ਼ਣ ਕਰਨ ਲੱਗ ਪਏ। ਇਸ ਦੌਰ ਵਿੱਚ ਕੁੱਝ ਪੰਜਾਬੀ ਫਿਲਮਾਂ ਨੇ ਵੀ ਬਰਾਬਰ ਦਾ ਹਿੱਸਾ ਪਾਇਆ। ਪੰਜਾਬੀ ਸਭਿਆਚਾਰ, ਪੰਜਾਬੀਅਤ ਖਾਸ ਕਰਕੇ ਗੁਰੂ ਨਾਨਕ ਦੇਵ ਜੀ ਦੀ ਸਿੱਖੀ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸੇ ਦੀ ਹੱਦ ਤੋਂ ਵੀ ਵੱਧ ਮਿੱਟੀ ਪਲੀਤ ਹੋਈ। ਮਜ਼ਬੂਰ ਹੋ ਕੇ ਅਖਬਾਰਾਂ, ਰਸਾਲਿਆਂ, ਮੀਡੀਏ ਅਤੇ ਪ੍ਰਚਾਰਕਾਂ ਨੇ ਇਸ ਦੀ ਕਰੜੇ ਸ਼ਬਦਾਂ ਵਿੱਚ ਨਿੰਦਿਆ ਕਰਨੀ ਸ਼ੁਰੂ ਕਰ ਦਿੱਤੀ ਸੀ ਅਤੇ ਆਪੇ ਨੂੰ ਪਹਿਚਾਨਣ ਦਾ ਹੋਕਾ ਦੇਣਾ ਸ਼ੁਰੂ ਕੀਤਾ। ਗੁਰੂ ਵਾਲੇ ਬਣ ਕੇ, ਗੁਰਬਾਣੀ ਨਾਲ ਜੁੜਨ ਤੇ ਗੁਰੂ ਜੀ ਦੀ ਬਖਸ਼ਿਸ਼ ਸਦਕਾ ਮਿਲੀਆਂ ਰਹਿਤਾਂ ਵਿੱਚ ਜੀਵਨ ਬਤੀਤ ਕਰਨ ਦੇ ਭਾਸ਼ਨ, ਡੀਬੇਟਸ, ਸੈਮੀਨਾਰ, ਲਿਟਰੇਚਰ ਆਦਿ ਦੀ ਮੱਦਦ ਨਾਲ ਇਸ ਵਰਗ ਨੂੰ ਸਹੀ ਰਾਹ ਤੇ ਆਉਣ ਲਈ ਪਰੇਰਿਆ ਜੋ ਅੱਜ ਵੀ ਉਸੇ ਤਰ੍ਹਾਂ ਜਾਰੀ ਹੈ। ਦਸਤਾਰਾਂ ਜੋ ਸਿਰਾਂ ਤੋਂ ਗਾਇਬ ਹੋ ਗਈਆਂ ਸਨ ਨੂੰ ਮੁੜ ਸਜਾਉਣ ਲਈ ਬਹੁਤ ਸਾਰੀਆਂ ਸੰਸਥਾਵਾਂ ਨੇ ਦਸਤਾਰ ਸਿਖਾਉਣ ਦੇ ਫ਼ਰੀ ਕੈਂਪ ਲਗਾਉਣੇ ਸ਼ੁਰੂ ਕੀਤੇ ਅਤੇ ਇਨਾਮੀ ਦਸਤਾਰ ਸਜਾਉ ਬੱਚਿਆਂ ਤੇ ਨੌਜੁਆਨਾਂ ਦੇ ਮੁਕਾਬਲੇ ਵੀ ਕਰਵਾਉਣੇ ਸ਼ੁਰੂ ਕੀਤੇ ਜੋ ਅੱਜ ਵੀ ਜਾਰੀ ਹਨ ਅਤੇ ਦਿਨ-ਪ੍ਰਤੀ-ਦਿਨ ਹੋਰ ਵਾਧਾ ਹੋ ਰਿਹਾ ਹੈ। ਗਿਆਨੀ ਦਿੱਤ ਸਿੰਘ ਮੈਮੋਰੀਅਲ ਇਂਟਰਨੈਸ਼ਨਲ ਸੁਸਾਇਟੀ (ਰਜਿ:) ਤੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵੀ ਅਹਿਮ ਰੋਲ ਅਦਾ ਕਰ ਰਿਹਾ ਹੈ ਤੇ ਇਕ 'ਦਸਤਾਰ ਸਜਾਓ ਲਹਿਰ' ਵੀ ਸ਼ੁਰੂ ਕੀਤੀ ਹੈ ਜਿਸ ਨੂੰ ਚੋਖਾ ਹੁੰਗਾਰਾ ਮਿਲ ਰਿਹਾ ਹੈ। ਗੱਭਰੂ ਧੜਾਧੜ ਇਸ ਲਹਿਰ ਵਿੱਚ ਸ਼ਾਮਲ ਹੋ ਰਹੇ ਹਨ।

ਇਸ ਵਿੱਚ ਕੋਈ ਸ਼ੱਕ ਨਹੀਂ ਹੁਣ ਦਿਨ-ਪ੍ਰਤੀ-ਦਿਨ ਹਾਲਾਤ ਸਾਰਥਕ ਹੁੰਦੇ ਜਾ ਰਹੇ ਹਨ। ਅਖ਼ਬਾਰ, ਰਸਾਲੇ, ਮੀਡੀਆ ਅਤੇ ਸੋਸ਼ਲ ਮੀਡੀਆ ਵੀ ਅਹਿਮ ਭੂਮਿਕਾ ਨਿਭਾ ਰਹੇ ਹਨ। ਪੰਜਾਬੀ ਫਿਲਮੀ ਕਲਾਕਾਰ, ਗਾਇਕ ਨੌਜੁਆਨ ਮੁੰਡੇ-ਕੁੜੀਆਂ ਨੂੰ ਵੀ ਆਪਣੀ ਗਲਤੀ ਦੇ ਅਹਿਸਾਸ ਉਪਰੰਤ ਆਪਣੀ ਸਿੱਖੀ ਤੇ ਪੰਜਾਬੀ ਵਿਰਸੇ ਦੀ ਯਾਦ ਆਉਣ ਲੱਗ ਪਈ ਹੈ। ਕੁੜੀਆਂ ਨੇ ਸਟੇਜਾਂ ਵਾਲਾ ਨੰਗੇਜ਼ਪੁਣਾ, ਲੱਚਰਪੁਣਾ ਲੱਗਭਗ ਛੱਡ ਦਿਤਾ ਹੈ। ਮੁੰਡੇ ਗਾਇਕਾਂ ਤੇ ਫਿਲਮੀ ਕਲਾਕਾਰਾਂ ਨੇ ਪੱਗੜੀ ਦੀ ਸ਼ੋਭਾ ਵਧਾਉਣੀ ਸ਼ੁਰੂ ਕਰ ਦਿੱਤੀ ਹੈ। ਗੱਲ ਕੀ ਹੁਣ ਘੋਨ-ਮੋਨ ਬਾਬੂ ਦਸਤਾਰਾਂ ਸਜਾਉਣ ਲੱਗ ਪਏ ਹਨ ਅਤੇ ਅਗਲੇ ਨੇੜ ਭਵਿੱਖ ਵਿੱਚ 95 ਪ੍ਰਤੀਸ਼ਤ ਪੱਗਾਂ ਵਾਲੇ ਸਰਦਾਰਾਂ ਦੀ ਚੜ੍ਹਤ ਹੋਵੇਗੀ ਅਤੇ ਲੰਮੀਆਂ ਗੁੱਤਾਂ ਵਾਲੀਆਂ ਮੁਟਿਆਰਾਂ ਦਾ ਰਾਜ ਹੋਵੇਗਾ ਅਤੇ ਦੁਮਾਲੇ ਵਾਲੀਆਂ ਸਿੰਘਣੀਆਂ ਆਮ ਦਿਖਾਈ ਦੇਣਗੀਆਂ। ਭਾਵ ਕਿ ਪੰਜਾਬੀਅਤ ਮੁੜ ਫ਼ਖ਼ਰ ਵਾਲੀ ਪ੍ਰਸਿੱਧੀ ਪ੍ਰਾਪਤ ਕਰ ਲਵੇਗੀ ਤੇ ਬਾਬੇ ਨਾਨਕ ਦੀ ਸਿੱਖੀ ਵਿਸ਼ਵ ਭਰ ਵਿੱਚ ਆਪਣੀ ਵੱਖਰੀ ਪਹਿਚਾਣ ਸਦੀਵੀ ਕਾਇਮ ਕਰ ਲਵੇਗੀ।

ਅਸੀਂ ਸਿਰਫ ਪੰਜਾਬ ਦੀ ਹੀ ਗੱਲ ਕੀਤੀ ਹੈ ਜੇ ਪੰਜਾਬੋਂ ਬਾਹਰ ਤੇ ਵਿਸ਼ਵ ਪੱਧਰ ਤੇ ਸਿੱਖੀ ਦੀ ਸਥਿਤੀ ਵੇਖੀ ਜਾਵੇ ਤਾਂ ਸਿਰ ਆਪ ਮੁਹਾਰੇ ਉੱਚਾ ਹੋ ਜਾਂਦਾ ਹੈ। ਪਹਿਲੀ ਗੱਲ ਤਾਂ ਇਹ ਹੈ ਦੂਜੇ ਦੇਸ਼ਾਂ ਨੇ ਜੁਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਰਬ ਸਾਂਝੀਵਾਲਤਾ ਤੇ ਏਕੁ ਪਿਤਾ ਏਕਸੁ ਕੇ ਹਮ ਬਾਰਕ' ਅਤੇ ਸਮੁੱਚੀ ਜੀਵਨ-ਜਾਚ ਦੇ ਫਲਸਫੇ ਨੂੰ ਪੂਰੀ ਤਰ੍ਹਾਂ ਪੁਣ-ਛਾਣ ਕਰਕੇ, ਸਮਝ ਕੇ ਵਿਸ਼ਵ ਦੇ ਇਸ ਮਹਾਨ ਗ੍ਰੰਥ ਦੀ ਅਧੀਨਗੀ ਕਬੂਲ ਲਈ ਹੈ। ਕੁਝ ਉਦਾਹਰਣਾਂ, ਜਿਵੇਂ ਨਾਸਾ ਦੀ 7 ਮੰਜ਼ਲੀ ਲਾਇਬ੍ਰੇਰੀ ਦੀ 7ਵੀਂ ਮੰਜ਼ਿਲ ਤੇ ਸਿਰਫ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ। ਬਾਹਰ ਲਿਖਿਆ "The Lord of The

World" ਹੁਣੇ-ਹੁਣੇ ਕੈਨੇਡਾ ਦੀ ਪਾਰਲੀਮੈਂਟ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਕਰਵਾਇਆ ਗਿਆ। ਹੁਣ ਸਿੱਖ ਸਰਦਾਰਾਂ ਨੂੰ ਵਿਦੇਸ਼ੀ ਸਰਕਾਰਾਂ ਵਿੱਚ ਉਚੇ ਅਹੁਦੇ , ਗਵਰਨਰ, ਮੰਤਰੀ, ਸੰਸਦ, ਵਿਧਾਇਕ, ਮੇਅਰ, ਯੂਨੀਵਰਸਿਟੀ ਦੇ ਰਜਿਸਟਰਾਰ, ਡੀਨ, ਪ੍ਰੋਫੈਸਰ ਆਦਿ ਦੀਆਂ ਪਦਵੀਆਂ ਮਿਲ ਰਹੀਆਂ ਹਨ ਅਤੇ 'ਰਾਜ ਕਰੇਗਾ ਖਾਲਸਾ' ਦੀ ਭਵਿੱਖਬਾਣੀ ਸਾਕਾਰ ਹੁੰਦੀ ਦਿੱਸ ਰਹੀ ਹੈ।

ਕੋਈ ਸਮਾਂ ਸੀ, ਜੋ ਵੀ ਬਾਹਰਲੇ ਦੇਸ਼ਾਂ ਵਿੱਚ ਜਾਂਦਾ ਸੀ, ਦਿੱਲੀ ਏਅਰ ਪੋਰਟ 'ਤੇ ਹੀ ਘੋਨ-ਮੋਨ ਹੋ ਜਾਂਦਾ ਸੀ ਪਰ ਅੱਜ ਕੱਲ ਬਾਹਰਲੇ ਦੇਸ਼ਾਂ ਵਿੱਚ ਸਰਦਾਰ ਅਖਵਾਉਣਾ ਮਾਣ ਵਾਲੀ ਗੱਲ ਹੈ ਅਤੇ ਆਪਣੇ ਬੱਚਿਆਂ ਨੂੰ ਸਿੱਖੀ ਨਾਲ ਜੋੜਨਾ ਉਹ ਕਦੀ ਨਹੀਂ ਭੁੱਲਦੇ। ਭਾਵ ਇਹ ਹੈ ਅੱਜ ਕੱਲ੍ਹ ਪੂਰੇ ਵਿਸ਼ਵ ਵਿੱਚ ਇਹ ਇਕ ਲਹਿਰ ਬਣਦੀ ਜਾ ਰਹੀ ਹੈ। ਬਹੁਤ ਸਾਰੀਆਂ ਜਥੇਬੰਦੀਆਂ ਸਿਰ ਤੋੜ ਯਤਨ ਕਰ ਰਹੀਆਂ ਹਨ। ਆਉਣ ਵਾਲੇ ਸਾਲਾਂ ਵਿੱਚ ਹੋਰ ਸਾਰਥਕ ਨਤੀਜੇ ਆਉਣਗੇ।

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਪਹਿਲੇ ਦਿਨ ਤੋਂ ਹੀ ਗਿਆਨੀ ਦਿੱਤ ਸਿੰਘ ਜੀ ਦੀ ਸੋਚ ਤੇ ਪਹਿਰਾ ਦੇ ਰਿਹਾ ਹੈ ਤੇ ਵਹਿਮਾਂ-ਭਰਮਾਂ, ਮੜ੍ਹੀ-ਮਸਾਣੀ, ਬਿਪਰਵਾਦੀ ਰਹੁ-ਰੀਤਾਂ, ਤਿੱਥ-ਤਿਓਹਾਰਾਂ, ਖਾਸ ਕਰਕੇ ਫੋਕੇ ਕਰਮ-ਕਾਂਡਾਂ, ਫਾਲਤੂ ਦੇ ਅੰਡਬਰਾਂ ਦੇ ਨਾਲ-ਨਾਲ ਸਿੱਖੀ ਦੀ ਬਿਗੜੀ ਸੂਰਤ ਨੂੰ ਸੁਧਾਰਨ ਪ੍ਰਤੀ ਹੋਕਾ ਦੇਂਦਾ ਆ ਰਿਹਾ ਹੈ। ਅੰਤ ਵਿੱਚ ਆਪਣੇ ਰਸਤੇ ਤੋਂ ਭਟਕੇ ਹੋਏ ਗੱਭਰੂਆਂ, ਗਾਇਕਾਂ, ਮਾਈਆਂ-ਭਾਈਆਂ ਨੂੰ ਅਪੀਲ ਹੈ ਕਿ ਉਹ ਕੇਵਲ ਤੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸਿੱਖਿਆਵਾਂ ਤੇ ਚੱਲਣ ਦਾ ਤਹੱਈਆ ਕਰਨ। ਇਧਰ-ਉਧਰ ਭਟਕਣ ਦੀ ਕੋਈ ਲੋੜ ਨਹੀਂ।

ਅਖੀਰ ਵਿੱਚ ਸਮੂਹ ਬੱਚੇ, ਬੱਚੀਆਂ ਨੌਜੁਆਨ ਮੁੰਡੇ -ਕੁੜੀਆਂ ਨੂੰ ਆਪਣੇ ਸਿੱਖੀ ਤੇ ਪੰਜਾਬੀ ਵਿਰਸੇ ਨਾਲ ਜੁੜਣ ਲਈ ਅਪੀਲ ਕਰਦਾ ਹਾਂ ਕਿ ਜੋ ਇਸ ਲਹਿਰ ਨਾਲ ਜੁੜ ਗਏ ਹਨ ਉਨ੍ਹਾਂ ਨੂੰ ਵਧਾਈ ਦਿੱਤੀ ਜਾਂਦੀ ਹੈ ਤੇ ਜਿਨ੍ਹਾਂ ਪ੍ਰਚਾਰਕਾਂ, ਰਾਗੀਆਂ, ਢਾਡੀਆਂ, ਜਥੇਬੰਦੀਆਂ, ਵਿਦਵਾਨਾਂ ਨੇ ਇਸ ਲਹਿਰ ਨੂੰ ਸ਼ੁਰੂ ਕਰਨ ਉਪਰੰਤ ਸਫਲਤਾ ਵਲ ਵਧਾਇਆ ਉਹ ਵੀ ਵਧਾਈ ਦੇ ਪਾਤਰ ਹਨ।

*94652-216530*

---- 0 ----

## ਰੁਬਾਈਆਂ



*ਜਸਪਾਲ ਸਿੰਘ 'ਕੰਵਲ'*

ਸ਼ਬਦ-ਗੁਰੂ ਨਾਲ ਜੁੜਕੇ ਬੰਦਿਆਂ,
ਹਿਰਦਾ ਨੂਰੋ-ਨੂਰ ਹੋ ਜਾਏ।
ਸਤਿ ਦੀ ਮਹਿਮਾ ਸਤਿਸੰਗਤ ਵਿੱਚ,
ਡਰ-ਭੈਅ-ਚਿੰਤਾ ਦੂਰ ਹੋ ਜਾਵੇ।
ਅਕਾਲ-ਪਾਤਾਲ ਤੇ ਨੌਂ ਖੰਡ ਪ੍ਰਿਥਵੀ,
ਵਜਦ ਉਹਦੇ ਵਿੱਚ ਝੂਮੀ ਜਾਂਦੀ,
ਬਾਣੀ ਕੰਵਲ ਵੰਡਦੀ ਖ਼ੁਸ਼ਬੋਈ,
ਮੱਲੋ-ਮੱਲੀ ਸਰੂਰ ਹੋ ਜਾਏ।

-----00-----

ਕਰਦਾ ਮਿਹਰ ਜਿਉਂ ਤੂੰ, ਨਿਮਾਣਿਆ ਨਿਤਾਣਿਆ 'ਤੇ,
ਸਾਡੇ ਤੇ ਵੀ ਕਰਮ ਕਮਾ ਜਾ ਵੇ।
ਝੱਖੜਾਂ ਹਨੇਰੀਆਂ 'ਚ ਜੀਵਾਂ ਨੂੰ ਬਚਾਵੇਂ ਆਪੇ,
ਜਲਵਾ ਤੂੰ ਐਸਾ ਹੀ ਦਿਖਾ ਜਾ ਵੇ।
ਪਾਲੇ ਸਿਲ-ਪੱਥਰਾਂ 'ਚ ਆਪਣਿਆਂ ਜੀਵਾਂ ਤਾਈਂ,
ਚੋਗਾ ਭਰ ਸਾਡੇ ਮੂੰਹ ਵੀ ਪਾ ਜਾ ਵੇ।
ਕੰਵਲ ਤੇਰੀ ਕੁਦਰਤ ਨੂੰ ਠਿੱਠ ਹੀ ਨੇ ਜਾਣਦੇ ਜੋ,
ਭਰਮ-ਭੁਲੇਖੇ ਉਹ ਮਿਟਾ ਜਾ ਵੇ।

-----00-----

ਜਿਸ ਨੂੰ ਮਿਲੀਏ ਤੇ ਦਿਲ ਦੀ ਗੱਲ ਕਰੀਏ,
ਪਤਾ ਨਹੀਂ ਕਿਉਂ ਕਰਦਾ ਹੰਕਾਰ ਦੀ ਗੱਲ ?
ਕੂੜ-ਕਪਟ ਦੀ ਮਾਲਾ ਗਲ ਪਾਈ ਫਿਰਦੇ,
ਕਰਦੇ ਨਹੀਂ ਕਿਉਂ ਸੁੱਚੇ ਵਿਵਹਾਰ ਦੀ ਗੱਲ ?
ਜਾਤ-ਪਾਤ ਤੇ ਈਰਖਾਂ ਦਾ ਬੋਲ-ਬਾਲਾ,
ਬੇੜਾ ਡੋਬਿਆਂ ਬਿਪਰ ਪਾਖੰਡੀਆਂ ਨੇ,
'ਕੰਵਲ' ਦਾਤਿਆ ਲੀਲਾ ਵਰਤਾ ਐਸੀ,
ਹੋਵੇ ਸਾਂਝ ਤੇ ਅਦਬ-ਸਤਿਕਾਰ ਦੀ ਗੱਲ।

---- 0 ----

*89689-6839*

ਕਿਸ਼ਤ ਨੰ: 17 (ਲੜੀਵਾਰ)



# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ ਕ੍ਰਿਤ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼' ਜਿਸ ਨੂੰ ਕਿ ਡਾ. ਇੰਦਰਜੀਤ ਸਿੰਘ ਗੋਗੋਆਣੀ ਜੀ ਨੇ ਸੰਪਾਦਿਤ ਕੀਤਾ ਹੈ, ਨੂੰ ਲੜੀਵਾਰ ਪੇਸ਼ ਕੀਤਾ ਜਾ ਰਿਹਾ ਹੈ। ਉਮੀਦ ਕਰਦੇ ਹਾਂ ਕਿ ਪਾਠਕ ਇਸ ਤੋਂ ਅਹਿਮ ਜਾਣਕਾਰੀ ਅਤੇ ਲਾਹੇ ਪ੍ਰਾਪਤ ਕਰਨਗੇ। ਮੁੱਖ ਸੰਪਾਦਕ*

ਇਸ ਸੰਸਾਰ ਦੇ ਜੀਵ ਜਿਸ ਵੇਲੇ ਅਪਨੇ ਜਗਤ ਦੇ ਸੁਖਾਂ ਨੂੰ ਪਰਾਪਤ ਹੁੰਦੇ ਹਨ ਉਸੇ ਵੇਲੇ ਓਹ ਹੰਕਾਰ ਦੇ ਮਤੇ ਹੋਏ ਅਪਨੇ ਮਰਨੇ ਨੂੰ ਭੁਲ ਜਾਂਦੇ ਹਨ ਪ੍ਰੰਤੂ ਮਹਾਰਾਜ ਦੇ ਸਿਧਾਂਤ ਅਨੁਸਾਰ ਇਹ ਅਭਮਾਨ ਕਰਨਾ ਨਿਸਫਲ ਹੈ ਜੈਸਾ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਫਰਮਾਇਆ ਹੈ:-

ਸਿਰੀਰਾਗੁ ਮਹਾਲਾ ੫ ਘਰੁ ੨॥

ਗੋਇਲਿ ਆਇਆ ਗੋਇਲੀ ਕਿਆ ਤਿਸੁ ਡੰਫੁ ਪਸਾਰੁ॥ ਮੁਹਲਤਿ ਪੁੰਨੀ ਚਲਣਾ ਤੂੰ ਸੰਮਲੁ ਘਰ ਬਾਰੁ॥੧॥ ਹਰਿ ਗੁਣਗਾਉ ਮਨਾ ਸਤਿਗੁਰੂ ਸੇਵਿ ਪਿਆਰਿ॥ ਕਿਆ ਥੋੜੜੀ ਬਾਤ ਗੁਮਾਨੁ॥੧॥ ਰਹਾਉ॥ ਜੈਸੇ ਰੈਣਿ ਪਰਾਹੁਣੇ ਉਠਿ ਚਲਸਹਿ ਪਰਭਾਤਿ॥ ਕਿਆ ਤੂੰ ਰਤਾ ਗਿਰਸਤ ਸਿਉ ਸਭ ਫੁਲਾ ਕੀ ਬਾਗਾਤਿ॥੨॥ ਮੇਰੀ ਮੇਰੀ ਕਿਆ ਕਰਹਿ ਜਿਨਿ ਦੀਆ ਸੋ ਪ੍ਰਭੁ ਲੋੜਿ॥ ਸਰਪਰ ਉਠੀ ਚਲਣਾ ਛਡਿ ਜਾਸੀ ਲਖ ਕਰੋੜਿ॥੩॥ ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ॥ ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ॥੪॥੨੨॥੯੨॥ (ਅੰਗ ੫੦)

ਇਸ ਦਾ ਭਾਵ ਇਹ ਹੈ ਕਿ ਜਿਸ ਤਰ੍ਹਾਂ ਕਿਸੀ ਜਗ੍ਹਾ ਵਰਖਾ ਨਾ ਹੋਨੇ ਕਰਕੇ ਘਾਹ ਅਤੇ ਪੱਠਾ ਘੱਟ ਹੋਵੇ ਤਦ ਓਥੋਂ ਦੇ ਲੋਗ ਪਸ਼ੂਆਂ ਨੂੰ ਅਪਨੇ ਸਰਬੰਧੀਆਂ ਦੇ ਪਾਸ ਕਿਸੀ ਹੋਰ ਜਗ੍ਹਾ ਭੇਜ ਦੇਂਦੇ ਹਨ ਜਿਥੇ ਵਰਖਾ ਦੇ ਕਾਰਨ ਘਾਹ ਪੱਠਾ ਹੋਇਆ ਹੋਵੇ, ਉਨ੍ਹਾਂ ਪਸ਼ੂਆਂ ਨੂੰ ਗੋਇਲ ਕਹਿਆ ਜਾਂਦਾ ਹੈ ਸੋ ਓਹ ਪਸ਼ੂ ਥੋੜੇ ਦਿਨਾਂ ਵਾਸਤੇ ਆਏ ਹੋਏ ਹੁੰਦੇ ਹਨ ਜਦ ਉਨ੍ਹਾਂ ਦੇ ਗਰਾਂਵਾਂ ਵਿੱਚ ਚਾਰਾ ਹੋ ਗਿਆ ਅਪਨੇ ਘਰਾਂ ਨੂੰ ਉਨਾਂ ਦੇ ਮਾਲਕ ਲੈ ਜਾਂਦੇ ਹਨ ਇਸੀ ਤਰ੍ਹਾਂ ਇਹ ਪੁਰਸ਼ ਉਸ ਗੋਇਲ ਪਸ਼ੂ ਦੀ ਤਰ੍ਹਾਂ ਚੰਦ ਰੋਜ਼ ਹੀ ਇਸ ਦੁਨੀਆਂ ਪਰ ਆਇਆ ਹੋਇਆ ਹੈ। ਇਸ ਨੇ ਅਪਨੀ ਮੁਹਲਤ ਸਿਰ ਇਸ ਸੰਸਾਰ ਤੋਂ ਕੂਚ ਕਰ ਜਾਨਾ ਹੈ ਇਸ ਵਾਸਤੇ ਅਪਨੇ ਘਰ ਨੂੰ ਸੰਭਾਲਕੇ ਰਖ, ਸਤਿਗੁਰਾਂ ਦੀ ਸੇਵਾ ਕਰਕੇ ਪਰਮੇਸ਼ਵਰ ਦੇ ਗੁਣਾਂ ਨੂੰ ਗਾਇਨ ਕਰ, ਜਿਸ ਤਰ੍ਹਾਂ ਪਰਾਹੁਨਾਂ ਰਾਤ ਕਟਕੇ ਸਵੇਰ ਵੇਲੇ ਚਲਿਆ ਜਾਂਦਾ ਹੈ, ਇਸੇ ਤਰ੍ਹਾਂ ਤੂੰ ਗ੍ਰਸਤ ਵਿੱਚ ਕਿਸ ਤਰ੍ਹਾਂ ਰਤਿਆ ਹੋਇਆ ਹੈਂ। ਇਹ ਸਭ ਫੁੱਲਾਂ ਦੇ ਬਾਗ ਦੀ ਤਰ੍ਹਾਂ ਥੋੜੇ ਚਿਰ ਹੀ ਲਹਿ ਲਹਿ ਕਰਦੇ ਰਹਿੰਦੇ ਹਨ। ਮੁੜ ਕਮਲਾ ਜਾਂਦੇ ਹਨ। ਹੰਕਾਰ ਕਿਉਂ ਕਰਦਾ ਫਿਰਦਾ ਹੈਂ ਜਿਸ ਪਰਮਾਤਮਾ ਨੇ ਤੈਨੂੰ ਸੰਸਾਰ ਦੇ ਐਸ਼ਵਰਜ ਦਿਤੇ ਹਨ ਉਸ ਦੀ ਤਲਾਸ਼ ਕਰ, ਮਨੁੱਖ ਲਗਾਂ ਕਰੋੜਾਂ ਰੁਪਯਾਂ ਦੇ ਜਾਇਦਾਤਾਂ ਛੱਡਕੇ ਛਿਨ ਮਾਤ੍ਰ ਵਿੱਚ ਹੀ ਕੂਚ ਕਰ ਜਾਂਦਾ

ਹਨ ਕਿ ਤੂੰ ਪ੍ਰਮਾਤਮਾਂ ਦੀ ਸ਼ਰਨ ਨੂੰ ਪ੍ਰਾਪਤ ਹੋ ਕਿਉਂਕਿ ਹੁਣ ਮ੍ਰਿਤੂ ਦਾ ਸਮਾਂ ਨੇੜੇ ਆ ਗਿਆ ਹੈ।

*ਕਿਆ ਇਸ ਪਵਿਤ੍ਰ ਸ਼ਬਦ ਦੇ ਵਿਚਾਰਨ ਵਾਲੇ ਭਾਈ ਦੁਨੀਆਂ ਦੇ ਸੁਖਾਂ ਦੇ ਮੱਧ ਵਿੱਚ ਗਰਕ ਹੋ ਕੇ ਅਕਾਲ ਪੁਰਖ ਨੂੰ ਭੁਲ ਜਾਨਗੇ?*

ਇਸ ਸੰਸਾਰ ਦੇ ਲੋਗ ਅਪਨੇ ਸੁਖਾਂ ਵਿੱਚ ਪ੍ਰਵਿਰਤ ਹੋ ਕੇ ਪਰਮਾਤਮਾ ਪ੍ਰਮੇਸ਼ਵਰ ਨੂੰ ਭੁਲ ਜਾਂਦੇ ਹਨ ਪ੍ਰੰਤੂ ਅਕਾਲ ਪੁਰਖ ਦੇ ਪਿਆਰੇ, ਉਸ ਤੋਂ ਬਿਨਾਂ ਅਪਨੇ ਆਪ ਨੂੰ ਬਿਆਕਲ ਪਾਉਂਦੇ ਹਨ ਅਤੇ ਉਸ ਵਾਹਿਗੁਰੂ ਦੀ ਸਹਾਇਤਾ ਤੋਂ ਬਿਨ੍ਹਾਂ ਹੋਰ ਕੋਈ ਪਦਾਰਥ ਦੁਨੀਆਂ ਦਾ ਉਨ੍ਹਾਂ ਨੂੰ ਚੰਗਾ ਨਹੀਂ ਲਗਦਾ ਜੈਸਾ ਕਿ ਮਹਾਰਾਜ ਫਰਮਾਉਂਦੇ ਹਨ:

ਸਿਰੀਰਾਗੁ ਮਹਲਾ ੫॥

ਤਿਚਰੁ ਵਸਹਿ ਸੁਹੇਲੜੀ ਜਿਚਰੁ ਸਾਥੀ ਨਾਲਿ॥ ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਰਾਲਿ॥੧॥ ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ॥ ਧੰਨੁ ਸੁ ਤੇਰਾ ਥਾਨੁ॥੧॥ ਰਹਾਉ॥ ਜਿਚਰੁ ਵਸਿਆ ਕੰਤੁ ਘਰਿ ਜੀਉ ਜੀਉ ਸਭਿ ਕਹਾਤਿ॥ ਜਾ ਉਠੀ ਚਲਸੀ ਕੰਤੜਾ ਤਾ ਕੋਇ ਨ ਪੁਛੈ ਤੇਰੀ ਬਾਤ॥੨॥ ਪੇਈਅੜੈ ਸਹੁ ਸੇਵਿ ਤੂੰ ਸਾਹੁਰੜੈ ਸੁਖਿ ਵਸੁ॥ ਗੁਰ ਮਿਲਿ ਚਜੁ ਅਚਾਰੁ ਸਿਖੁ ਤੁਧੁ ਕਦੇ ਨ ਲਗੈ ਦੁਖੁ॥੩॥ ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ॥ ਨਾਨਕ ਧੰਨੁ ਸੋਹਾਗਣੀ ਜਿਨ ਸਹ ਨਾਲਿ ਪਿਆਰੁ॥੪॥੨੩॥੯੩॥ (ਅੰਗ ੫੦)

ਇਸ ਦਾ ਭਾਵ ਅਰਥ ਇਹ ਹੈ ਕਿ ਸਹੇਲੀ ਅਕੱਲੀ ਨਹੀਂ ਵਸ ਸਕਦੀ ਜਦ ਤਕ ਕੋਈ ਸਾਥੀ ਨਾਲ ਨਾ ਹੋਵੇ, ਜਦ ਸਾਥੀ ਉਠ ਜਾਂਦਾ ਹੈ ਤਦ ਇਹ ਦੇਹੀ ਖਾਕ ਦੇ ਨਾਲ ਮਿਲ ਜਾਂਦੀ ਹੈ, ਮੇਰੇ ਮਨ ਵਿੱਚ ਅਜਿਹਾ ਬੈਰਾਗ ਉਤਪੰਨ ਹੋਇਆ ਹੈ ਕਿ ਦਰਸ਼ਨ ਦੇਖਨੇ ਦਾ ਚਾ ਆ ਗਿਆ ਹੈ, ਹੇ ਪਰਮਾਤਮਾ ਤੇਰਾ ਅਸਥਾਨ ਧੰਨ ਹੈ, ਜਿਨ੍ਹਾਂ ਚਿਰ ਕੰਤ ਘਰ ਵਿੱਚ ਰਹਿਆ, ਉਨ੍ਹਾਂ ਚਿਰ ਸਭ ਕੋਈ ਕਹਿੰਦਾ ਹੈ ਕਿ ਇਹ ਜੀਊਂਦਾ ਹੈ, ਜਦ ਕੰਤ ਉਠ ਗਿਆ ਤਾਂ ਮੇਰੀ ਵਾਤ ਕੋਈ ਨਹੀਂ ਪੁਛਦਾ ਹੈ, ਜਦ ਤੂੰ ਪੇਕੇ ਹੋਵੇਂ ਤਦ ਅਪਨੇ ਪਤਿ ਦਾ ਸਿਮਰਨ ਕਰ ਅਤੇ ਸਾਹੁਰੇ ਜਾ ਕੇ ਸੁਖ ਨਾਲ ਵੱਸ, ਗੁਰਾਂ ਨੂੰ ਮਿਲਕੇ ਪਤਿ ਦੇ ਰਿਝਾਉਨ ਦਾ ਵੱਲ ਸਿੱਖ ਤਾਂ ਕਿ ਤੈਨੂੰ ਕਦੇ ਦੁਖ ਨਾ ਲਗੇ , ਸਭਨਾਂ ਨੇ ਸਾਹੁਰੇ ਹੀ ਜਾਨਾ ਹੈ ਅਤੇ ਸਭਨਾਂ ਦਾ ਮੁਕਲਾਵਾ ਭੀ ਹੋਨਾ ਹੈ, ਗੁਰੂ ਮਹਾਰਾਜ ਫਰਮਾਉਂਦੇ ਹਨ ਓਹ ਸੁਹਾਗਨ ਧੰਨ ਹੈ ਜਿਸ ਦਾ ਪਤੀ ਨਾਲ ਪਿਆਰ ਹੈ।

*ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਭਾਈ ਪ੍ਰਮਾਤਮਾਂ ਪ੍ਰਮੇਸ੍ਵਰ ਦੀ ਪ੍ਰੀਤੀ ਨੂੰ ਛੱਡਕੇ ਹੋਰ ਕਿਸੇ ਨਾਲ ਪ੍ਰੇਮ ਕਰਨਗੇ?*

ਇਸ ਸੰਸਾਰ ਦੇ ਜੀਵਾਂ ਨੂੰ ਜੋ ਅਪਨੀ ਅਗਯਾਨਤਾਈ ਕਰਕੇ ਭਰਮ ਜਾਲ ਵਿੱਚ ਫਸੇ ਹੋਏ ਹਨ ਗੁਰੂ ਜੀ ਮਹਾਰਾਜ ਉਪਦੇਸ਼ ਕਰਦੇ ਹਨ ਕਿ ਅਕਾਲ ਪੁਰਖ ਤੋਂ ਬਿਨਾਂ ਹੋਰ ਤੁਹਾਡੇ ਦੁਖ ਅਤੇ ਕਲੇਸ਼ਾਂ ਨੂੰ ਦੂਰ ਕਰਨੇ ਵਾਲਾ ਕੋਈ ਨਹੀਂ ਹੈ, ਅਤੇ ਓਹ ਪੁਰਸ਼ ਇਸ ਜਗਤ ਵਿੱਚ ਵਡੇ ਭਾਗ ਵਾਲੇ ਹੁੰਦੇ ਹਨ ਜੋ ਪਰਮਾਤਮਾ ਨੂੰ ਅਪਨੇ ਹਿਰਦੇ ਵਿੱਚ ਵਸਾਉਂਦੇ ਹਨ ਜੈਸਾ ਕਿ ਮਹਾਰਾਜ ਨੇ ਫਰਮਾਇਆ ਹੈ।

ਸਿਰੀਰਾਗੁ ਮਹਲਾ ੫ ਘਰੁ ੬॥

ਕਰਣ ਕਾਰਨ ਏਕੁ ਓਹੀ ਜਿਨਿ ਕੀਆ ਆਕਾਰੁ॥ ਤਿਸਹਿ ਧਿਆਵਹੁ ਮਨ ਮੇਰੇ ਸਰਬ ਕੋ ਆਧਾਰੁ॥੧॥ ਗੁਰ ਕੇ ਚਰਨ ਮਨ ਮਹਿ ਧਿਆਇ॥ ਛੋਡਿ ਸਗਲ ਸਿਆਣਪਾ ਸਾਚਿ ਸਬਦਿ ਲਿਵ ਲਾਇ॥੧॥ ਰਹਾਉ॥ ਦੁਖੁ ਕਲੇਸੁ ਨ ਭਉ ਬਿਆਪੈ ਗੁਰ ਮੰਤ੍ਰੁ ਹਿਰਦੈ ਹੋਇ॥ ਕੋਟਿ ਜਤਨਾ ਕਰਿ ਰਹੇ ਗੁਰ ਬਿਨੁ ਤਰਿਓ ਨ ਕੋਇ॥੨॥ ਦੇਖਿ ਦਰਸਨੁ ਮਨੁ ਸਾਧਾਰੈ ਪਾਪ ਸਗਲੇ ਜਾਹਿ॥ ਹਉ ਤਿਨ ਕੈ ਬਲਿਹਾਰਣੈ ਜਿ ਗੁਰ ਕੀ ਪੈਰੀ ਪਾਹਿ॥੩॥ ਸਾਧਸੰਗਤਿ ਮਨਿ ਵਸੈ ਸਾਚੁ ਹਰਿ ਕਾ ਨਾਉ॥ ਸੇ ਵਡਭਾਗੀ ਨਾਨਕਾ ਜਿਨਾ ਮਨਿ ਇਹੁ ਭਾਉ॥੪॥੨੪॥੯੪॥ (ਅੰਗ ੫੧)

ਕਰ ਕਿਉਂਕਿ ਸਭਿ ਦਾ ਆਸਰਾ ਓਹੀ ਹੈ, ਗੁਰੂ ਦੇ ਚਰਨਾਂ ਨੂੰ ਅਪਨੇ ਵਿੱਚ ਧਾਰਨ ਕਰਕੇ ਸਾਰੀਆਂ ਸਿਆਨਪਾਂ ਨੂੰ ਦੂਰ ਕਰ ਦੇਹ ਅਤੇ ਪਰਮਾਤਮਾ ਪਰਮੇਸ਼ਵਰ ਦੇ ਸਚੇ ਸ਼ਬਦ ਨਾਲ ਪ੍ਰੀਤੀ ਕਰ ਜਿਸ ਪੁਰਸ਼ ਦੇ ਹਿਰਦੇ ਵਿੱਚ ਗੁਰੂਆਂ ਦਾ ਦਸਿਆ ਹੋਇਆ ਪਰਮਾਤਮਾ ਦਾ ਮੰਤ੍ਰ ਹੁੰਦਾ ਹੈ ਉਸ ਦੇ ਦੁਖ ਅਤੇ ਕਲੇਸ਼ ਸਭ ਦੂਰ ਹੋ ਜਾਂਦੇ ਹਨ ਭਾਵੇਂ ਕਿਤਨੇ ਜਤਨ ਕੋਈ ਕਰੇ ਪਰ ਗੁਰੂ ਤੋਂ ਬਿਨਾਂ ਕੋਈ ਨਹੀਂ ਤਰਦਾ, ਉਸ ਪਰਮਾਤਮਾ ਦੇ ਦਰਸ਼ਨ ਕਰਕੇ ਮਨ ਦੇ ਧਾਰੇ ਹੋਏ ਸਾਰੇ ਹੀ ਪਾਪ ਦੂਰ ਹੋ ਜਾਂਦੇ ਹਨ ਮੈਂ ਉਨ੍ਹਾਂ ਦੇ ਬਲਹਾਰ ਜਾਂਦਾ ਹਾਂ ਜੋ ਗੁਰੂ ਦੇ ਪੈਰਾਂ ਪਰ ਅਪਨਾ ਸਿਰ ਝੁਕਾਉਂਦੇ ਹਨ। ਸਾਧ ਸੰਗਤ ਦੁਆਰਾ ਪਰਮਾਤਮਾ ਦਾ ਸੱਚਾ ਨਾਮ ਹਿਰਦੇ ਵਿੱਚ ਵਸਦਾ ਹੈ। ਗੁਰੂ ਮਹਾਰਾਜ ਫਰਮਾਉਂਦੇ ਹਨ ਕਿ ਓਹ ਪੁਰਸ਼ ਵਡੇ ਹੀ ਭਾਗਵਾਨ ਹੁੰਦੇ ਹਨ ਜਿਨ੍ਹਾਂ ਦੇ ਮਨ ਵਿੱਚ ਇਹ ਭਾਵ ਹੁੰਦਾ ਹੈ।

*ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਭਾਈ ਪ੍ਰਮਾਤਮਾਂ ਪ੍ਰਮੇਸ਼ੂਰ ਦੇ ਨਾਮ ਤੋਂ ਬਿਨ੍ਹਾਂ ਹੋਰ ਜੰਜਾਲਾਂ ਵਿੱਚ ਫਸਨਗੇ ਅਤੇ ਸਚੇ ਗੁਰਾਂ ਦੀ ਸ਼ਰਨ ਨੂੰ ਤਿਆਗਕੇ ਹੋਰ ਸੰਸਾਰੀ ਜੀਵਾਂ ਦੇ ਮਗਰ ਲਗੇ ਫਿਰਨਗੇ?*

ਇਸ ਸੰਸਾਰ ਦੇ ਲੋਗ ਕਾਮ, ਕ੍ਰੋਧ ਅਤੇ ਅਹੰਕਾਰ ਆਦਿਕਾਂ ਦੇ ਮੱਧ ਵਿੱਚ ਫਸਕੇ ਪਰਮੇਸ਼ਵਰ ਨੂੰ ਭੁੱਲ ਜਾਂਦੇ ਹਨ, ਪ੍ਰੰਤੂ ਗੁਰੂ ਜੀ ਮਹਾਰਾਜ ਦਾ ਉਪਦੇਸ਼ ਹੈ ਕਿਅ : ਪੁਰਖ ਦੇ ਨਾਮ ਦਾ ਧਨ ਜਮਾਂ ਕਰਨੇ ਕਰਕੇ ਇਸ ਪੁਰਸ਼ ਦੀ ਕਲਯਾਨ ਹੋ ਸਕਦੀ ਹੈ ਜੈਸਾ ਕਿ ਮਹਾਰਾਜ ਨੇ ਫਰਮਾਇਆ ਹੈ:

ਸਿਰੀਰਾਗੁ ਮਹਲਾ ੫॥

ਸੰਚਿ ਹਰਿ ਧਨੁ ਪੂਜਿ ਸਤਿਗੁਰੁ ਛੋਡਿ ਸਗਲ ਵਿਕਾਰ॥ ਜਿਨਿ ਤੂੰ ਸਾਜਿ ਸਵਾਰਿਆ ਹਰਿ ਸਿਮਰਿ ਹੋਇ ਉਧਾਰੁ॥੧॥ ਜਪਿ ਮਨ ਨਾਮੁ ਏਕੁ ਅਪਾਰੁ॥ ਪ੍ਰਾਨ ਮਨੁ ਤਨੁ ਜਿਨਹਿ ਦੀਆ ਰਿਦੇ ਕਾ ਆਧਾਰੁ॥੧॥ ਰਹਾਉ॥ ਕਾਮਿ ਕ੍ਰੋਧਿ ਅਹੰਕਾਰਿ ਮਾਤੇ ਵਿਆਪਿਆ ਸੰਸਾਰੁ॥ ਪਉ ਸੰਤ ਸਰਣੀ ਲਾਗੁ ਚਰਣੀ ਮਿਟੈ ਦੂਖੁ ਅੰਧਾਰੁ॥੨॥ ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ॥ ਆਪੁ ਛੋਡਿ ਸਭ ਹੋਇ ਰੇਣਾ ਜਿਸੁ ਦੇਇ ਪ੍ਰਭੁ ਨਿਰੰਕਾਰੁ॥੩॥ ਜੋ ਦੀਸੈ ਸੋ ਸਗਲ ਤੂੰ ਹੈ ਪਸਰਿਆ ਪਾਸਾਰੁ॥ ਕਹੁ ਨਾਨਕ ਗੁਰਿ ਭਰਮੁ ਕਾਟਿਆ ਸਗਲ ਬ੍ਰਹਮ ਬੀਚਾਰੁ॥੪॥੨੫॥੯੫॥ (ਅੰਗ ੫੧)

ਇਸ ਦਾ ਭਾਵ ਇਹ ਹੈ ਕਿ ਪਰਮੇਸ਼ਵਰ ਦੇ ਨਾਮ ਦਾ ਧੰਨ ਇਕੱਠਾ ਕਰ ਅਤੇ ਸਤਗੁਰਾਂ ਦੀ ਪੂਜਾ ਕਰ ਅਤੇ ਸਾਰੇ ਹੀ ਵਿਕਾਰ ਛਡ ਦੇਹ। ਜਿਸ ਨੇ ਤੈਨੂੰ ਪੈਦਾ ਕਰਕੇ ਵਡਿਆਈ ਦਿਤੀ ਹੈ ਉਸ ਅਕਾਲ ਪੁਰਖ ਦਾ ਸਿਮਰਨ ਕਰਕੇ ਤੇਰਾ ਉਧਾਰ ਹੋਵੇਗਾ, ਹੇ ਮਨ ਤੂੰ ਇਕ ਬੇਅੰਤ ਪਰਮਾਤਮਾ ਦਾ ਜਾਪ ਕਰ, ਕਿਉਂਕਿ ਜਿਸ ਪਰਮਾਤਮਾ ਨੇ ਤੈਨੂੰ ਪ੍ਰਾਨ, ਮਨ, ਤਨ ਦਿਤਾ ਹੈ ਸੋਈ ਹਿਰਦੇ ਦਾ ਅਧਾਰ ਹੈ। ਸਤ, ਸੰਤੋਖ ਅਤੇ ਦਯਾ ਗ੍ਰਹਿਨ ਕਰ ਕਿਉਂਕਿ ਇਹੀ ਵੱਡੀ ਕਰਨੀ ਸਾਰ ਵਸਤੂ ਹੈ। ਅਪਨੇ ਹੰਕਾਰ ਨੂੰ ਛੱਡਕੇ ਸਾਰਿਆਂ ਦੇ ਪੈਰਾਂ ਦੀ ਧੂੜੀ ਹੋ ਜਾਵੇ ਅਤੇ ਇਹ ਨਿਰਮਾਨਤਾ ਕਿਸੇ ਮਹਾਤਮਾਂ ਪੁਰਸ਼ਾਂ ਦੇ ਰਿਦੇ ਵਿੱਚ ਨਿਰੰਕਾਰ ਦੇਂਦਾ ਹੈ, ਸਾਰੀ ਸ੍ਰਿਸ਼ਟੀ ਵਿੱਚ ਹਰ ਇੱਕ ਜਗ੍ਹਾ ਹੇ ਅਕਾਲ ਪੁਰਖ ਆਪ ਪਰੀ ਪੂਰਨ ਹੋ ਅਤੇ ਅਪਨੇ ਹੀ ਇਹ ਸਭ ਬ੍ਰਹਮੰਡ ਦੀ ਰਚਨਾ ਕੀਤੀ ਹੋਈ ਹੈ, ਮਹਾਰਾਜ ਫਰਮਾਉਂਦੇ ਹਨ ਕਿ ਗੁਰਾਂ ਦੀ ਕ੍ਰਿਪਾ ਨਾਲ ਪਰਮਾਤਮਾ ਨੂੰ ਸਾਰੇ ਹੀ ਬਿਆਪਕ ਅਤੇ ਸਭ ਜਗਤ ਦਾ ਆਧਾਰ ਸਮਝਕੇ ਭਰਮ ਦੂਰ ਹੋ ਗਿਆ ਹੈ।

ਇਸ ਸ਼ਬਦ ਦਾ ਭਾਵ ਇਹ ਹੈ ਕਿ ਇਹ ਪੁਰਸ਼ ਕਾਮ, ਕ੍ਰੋਧ, ਅਹੰਕਾਰ ਆਦਿ ਦਾ ਤਿਆਗ ਕਰੇ, ਸਤ, ਸੰਤੋਖ, ਦਯਾ ਤੇ ਸੰਜਮ ਨੂੰ ਧਾਰਨ ਕਰੇ, ਪ੍ਰਮਾਤਮਾ ਪ੍ਰਮੇਸ਼ਵਰ ਨੂੰ ਹਰ ਇਕ ਅਸਥਾਨ ਵਿੱਚ ਬਿਆਪਕ ਅਤੇ ਸ੍ਰਿਸ਼ਟੀ ਦੇ ਰਚਨੇ ਵਾਲਾ ਅਤੇ ਆਧਾਰ ਜਾਨਕੇ ਉਸ ਦਾ ਸਿਮਰਨ ਕਰੇ।

*ਕਿਆ ਇਸ ਸ਼ਬਦ ਦੇ ਵਿਚਾਰ ਕਰਨੇ ਵਾਲੇ ਭਾਈ ਇਨ੍ਹਾਂ ਸਿਧਾਂਤਾਂ ਨੂੰ ਛਡਕੇ ਹੋਰ ਕਰਮਾਂ ਵਿੱਚ ਪ੍ਰਵਿਰਤ ਹੋਨਗੇ?*

ਚਲਦਾ

*98159-85559*

-----0-----

ਲੜੀਵਾਰ ਕਿਸ਼ਤ 1



# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ



ਲੇਖਕ: ਗੁਰਬਖ਼ਸ਼ ਸਿੰਘ ਕੇਸਰੀ

ਸੰਪਾਦਕ: ਡਾ. ਕਰਨੈਲ ਸਿੰਘ ਸੋਮਲ

*ਡਾ. ਕਰਨੈਲ ਸਿੰਘ 'ਸੋਮਲ' ਬਹੁਤ ਹੀ ਸੁਲਝੇ ਹੋਏ ਵਿਦਵਾਨ ਹਨ ਉਨ੍ਹਾਂ ਨੇ ਦਰਜਨ ਤੋਂ ਵੀ ਵੱਧ ਪੁਸਤਕਾਂ ਪੰਜਾਬੀ ਸਾਹਿਤ ਨੂੰ ਦਿੱਤੀਆਂ ਹਨ। 2003 ਵਿੱਚ ਉਨ੍ਹਾਂ ਨੇ ਗਿਆਨੀ ਦਿੱਤ ਸਿੰਘ ਮੈਮੋਰੀਅਲ ਇਨਟ੍ਰਨੈਸ਼ਨਲ ਸੁਸਾਇਟੀ (ਰਜਿ:) ਦੀ ਸਹਿਮਤੀ ਨਾਲ ਭਾਈ ਦਿੱਤ ਸਿੰਘ ਗਿਆਨੀ ਜੀਵਨ ਰਚਨਾ ਅਤੇ ਸ਼ਖ਼ਸ਼ੀਅਤ ਨਾਮੀ, ਬਹੁਤ ਹੀ ਖੋਜ ਭਰਪੂਰ ਪੁਸਤਕ ਲਿਖਕੇ ਗਿਆਨੀ ਦਿੱਤ ਸਿੰਘ ਬਾਰੇ ਬਹੁਤ ਸਾਰੇ ਭੁਲੇਖੇ ਦੂਰ ਕੀਤੇ ਅਤੇ ਉਨ੍ਹਾਂ ਦੇ ਜੀਵਨ ਦੀ ਲਗਭਗ ਸਹੀ ਤਸਵੀਰ ਪੇਸ਼ ਕਰਕੇ ਵੱਡਾ ਨਾਮਣਾ ਖੱਟਿਆ ਹੈ। ਇਹ ਪੁਸਤਕ 'ਗੁਸਾਈਆਂ' ਮਾਸਿਕ ਰਸਾਲਾ ਪਟਿਆਲਾ ਵਿੱਚ ਲੜੀਵਾਰ ਛਪ ਰਹੀ ਹੈ। ਪਿਛਲੇ ਕਈ ਸਾਲਾਂ ਦੀ ਮਿਹਨਤ ਨਾਲ ਗਿਆਨੀ ਜੀ ਦੀਆਂ ਜੋ ਰਚਨਾਵਾਂ ਪ੍ਰਾਪਤ ਹਨ ਉਨ੍ਹਾਂ ਨੂੰ ਸਾਂਭ ਸੁਆਰ ਕੇ, ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਹਵਾਲੇ ਕੀਤਾ ਹੋਇਆ ਹੈ। ਜਿਸ ਨੇ ਸਾਰੀਆਂ ਪੁਸਤਕਾਂ ਨੂੰ ਇਕ ਜਾਂ ਦੋ ਭਾਗਾਂ ਵਿੱਚ ਪ੍ਰਕਾਸ਼ਿਤ ਕਰਨਾ ਹੈ ਉਮੀਦ ਹੈ ਨਵੰਬਰ ਤੱਕ ਇਹ ਪ੍ਰਕਾਸ਼ਿਤ ਹੋ ਜਾਵੇਗੀ। ਡਾ. ਸਾਹਿਬ ਦਾ ਇਹ ਬਹੁਤ ਹੀ ਸੁਲਾਹੁਣਯੋਗ ਉਪਰਾਲਾ ਹੈ। ਪਿਛਲੇ ਸਾਲ ਡਾ. ਸਾਹਿਬ ਨੇ ਸ: ਗੁਰਬਖ਼ਸ਼ ਸਿੰਘ ਕੇਸਰੀ ਜੋ ਕਿ ਗਿਆਨੀ ਦਿੱਤ ਸਿੰਘ ਜੀ ਦੇ ਸ਼ਰਧਾਲੂ ਸਨ, ਉਨ੍ਹਾਂ ਦੇ ਜੀਵਨ ਬਾਰੇ ਲਿਖਿਆ ਸੀ ਜੋ ਪੱਤ੍ਰਿਕਾ ਵਿੱਚ ਲੜੀਵਾਰ ਛਾਪਿਆ ਸੀ। ਗੁਰਬਖ਼ਸ਼ ਸਿੰਘ ਕੇਸਰੀ ਗਿਆਨੀ ਦਿੱਤ ਸਿੰਘ ਨਾਮ ਦਾ ਰਸਾਲਾ ਕੱਢਦੇ ਰਹੇ ਅਤੇ ਉਨ੍ਹਾਂ ਦੇ ਨਾਮ 'ਤੇ ਰੋਪੜ ਵਿਖੇ ਕੰਨਿਆ ਸਕੂਲ ਵੀ ਚਲਾਉਣੇ ਰਹੇ ਹਨ। ਡਾ. ਸਾਹਿਬ ਉਨ੍ਹਾਂ ਦੀ ਸ਼ਖਸ਼ੀਅਤ ਤੋਂ ਵੀ ਗਿਆਨੀ ਦਿੱਤ ਜੀ ਦੀ ਤਰਜ਼ ਤੇ ਹੀ ਪ੍ਰਭਾਵਿਤ ਹਨ। ਇਸ ਸਾਲ 'ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ' ਪੁਸਤਕ ਨੂੰ ਸੰਪਾਦਿਤ ਕੀਤਾ ਹੈ। ਉਨ੍ਹਾਂ ਦੇ ਸਾਊ ਸੁਭਾਅ ਅਤੇ ਨਿਮਾਣੇਪਣ ਦੀ ਉਦਾਹਰਣ ਹੈ ਕਿ ਉਨ੍ਹਾਂ ਨੇ ਸੰਪਾਦਕ ਵਜੋਂ ਆਪਣਾ ਨਾਮ ਵੀ ਨਹੀਂ ਲਿਖਿਆ। ਬਹੁਤ ਵੱਡਾਪਣ ਤੇ ਵੱਡਾ ਜਿਗਰਾ ਹੈ ਡਾ. ਕਰਨੈਲ ਸਿੰਘ ਸੋਮਲ ਜੀ ਦਾ।*

*ਇਸ ਪੁਸਤਕ ਨੂੰ ਭਾਈ ਦਿੱਤ ਸਿੰਘ ਪੱਤ੍ਰਿਕਾ ਵਿੱਚ ਲੜੀਵਾਰ ਪ੍ਰਕਾਸ਼ਿਤ ਕਰਨ ਦੀ ਖ਼ੁਸ਼ੀ ਪ੍ਰਾਪਤ ਹੋ ਰਹੀ ਹੈ।*

*(ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ)*

## ਸਾਹਿਤਕਾਰ ਗੁਰਬਖ਼ਸ਼ ਸਿੰਘ 'ਕੇਸਰੀ' ਲਈ ਮੇਰੀ ਜਗਿਆਸਾ

ਗੁਰਬਖ਼ਸ਼ ਸਿੰਘ 'ਕੇਸਰੀ' ਦਾ ਪਿੰਡ ਹਸਨਪੁਰ ਮੇਰੇ ਪਿੰਡ ਕਲੌੜ ਤੋਂ ਅੱਠ-ਨੌਂ ਕਿਲੋਮੀਟਰ ਦੀ ਦੂਰੀ ਉੱਤੇ ਹੈ। ਹਸਨਪੁਰ ਦੇ ਨੇੜੇ ਪੈਂਦੇ ਪਿੰਡ ਘੜੂੰਆਂ ਵਿਖੇ ਆਪਣੀ ਪਹਿਲੀ ਨੌਕਰੀ ਕਾਰਨ ਅਤੇ ਫਿਰ ਇਸੇ ਪਿੰਡ ਵਿਆਹ ਹੋਣ ਕਾਰਨ ਮੇਰਾ ਇੱਥੇ (ਘੜੂੰਏਂ) ਕਾਫ਼ੀ ਆਉਣ-ਜਾਣ ਰਿਹਾ, ਫਿਰ ਵੀ ਮੈਂ ਗੁਰਬਖ਼ਸ਼ ਸਿੰਘ 'ਕੇਸਰੀ' ਦਾ ਨਾਂ ਕਦੇ ਸੁਣਿਆ ਨਹੀਂ ਸੀ। ਘੜੂੰਆਂ ਪਿੰਡ ਦੇ ਜੱਟਾਂ ਦਾ ਗੋਤ ਧਨੋਆ ਹੈ, ਗੁਰਬਖ਼ਸ਼ ਸਿੰਘ 'ਕੇਸਰੀ' ਵੀ ਧਨੋਆ ਗੋਤ ਦੇ ਹਨ। ਗੁਰਬਖ਼ਸ਼ ਸਿੰਘ 'ਕੇਸਰੀ' ਸਾਰੇ ਮੇਰੇ ਅਨਜਾਣ ਹੋਣ ਦਾ ਇਕ ਕਾਰਨ ਇਹ ਕਿ ਉਦੋਂ ਪੰਜਾਬੀ ਸਾਹਿਤ ਬਾਰੇ ਮੇਰੇ ਗਿਆਨ ਦਾ ਪੇਤਲਾ ਹੋਣਾ ਸੀ। ਦੂਜਾ, ਪੁਆਧ ਦੇ ਖਿੱਤੇ ਵਿੱਚ ਵਿਚਰਦੇ ਰਹਿਣ ਦੇ ਬਾਵਜੂਦ ਇਸ ਇਲਾਕੇ ਦੀ ਵਿਸ਼ੇਸ਼ ਪਛਾਣ ਤੋਂ

ਮੈਂ ਬਹੁਤ ਪਿੱਛੋਂ ਚੇਤੰਨ ਹੋਇਆ। ਆਪਣੇ ਇਸ ਪਛੜੇਵੇਂ ਕਾਰਨ ਮੈਂ ਗੁਰਬਖ਼ਸ਼ ਸਿੰਘ 'ਕੇਸਰੀ' ਦੀਆਂ ਲਿਖਤਾਂ ਨੂੰ ਸੰਭਾਲਣ ਪੱਖੋਂ ਵੀ ਪੱਛੜ ਗਿਆ।

ਕੇਸਰੀ ਜੀ ਨੂੰ ਜਾਨਣ ਦਾ ਸਬੱਬ ਕਿਵੇਂ ਬਣਿਆ? ਮੇਰੇ ਪਿੰਡ ਦੇ ਜੰਮਪਲ ਭਾਈ ਦਿੱਤ ਸਿੰਘ ਗਿਆਨੀ, ਸਿੰਘ ਸਭਾ ਲਹਿਰ ਦੇ ਉੱਤੇ ਸਾਹਿਤਕਾਰ ਅਤੇ ਵਿਦਵਾਨ ਹੋਏ ਸਨ। ਉਹ ਵਧੇਰੇ ਕਰਕੇ 'ਗਿਆਨੀ ਦਿੱਤੇ ਸਿੰਘ' ਨਾਂ ਨਾਲ ਪ੍ਰਸਿੱਧ ਹੋਏ। ਉਦੋਂ ਮੈਂ ਇਹ ਤਾਂ ਜਾਣਦਾ ਸਾਂ ਕਿ ਗਿਆਨੀ ਦਿੱਤ ਸਿੰਘ ਕੋਈ ਵੱਡੀ ਸ਼ਖ਼ਸੀਅਤ ਹੋਏ ਹਨ ਪਰ ਉਨ੍ਹਾਂ ਦੀ ਵਡਿਆਈ ਦੇ ਕਾਰਨਾਂ ਤੋਂ ਮੈਂ ਪਰਿਚਿਤ ਨਹੀਂ ਸਾਂ, ਫਿਰ ਗਿਆਨੀ ਦੀ ਪ੍ਰੀਖਿਆ ਲਈ ਪੜ੍ਹਦਿਆਂ ਜਾਣਿਆ ਕਿ ਪੰਜਾਬੀ ਸਾਹਿਤ ਦੇ ਇਤਿਹਾਸ ਵਿੱਚ ਗਿਆਨੀ ਦਿੱਤ ਸਿੰਘ ਦਾ ਜ਼ਿਕਰ ਆਉਂਦਾ ਹੈ। ਐਮ.ਏ. ਪੰਜਾਬੀ ਕਰਦਿਆਂ ਕੁਝ ਹੋਰ ਜਾਣਕਾਰੀ ਮਿਲੀ, ਪਰ ਜਗਿਆਸਾ ਤ੍ਰਿਪਤ ਨਾ ਹੋਈ। ਈਸਵੀ ਸੰਨ 2001 ਵਿੱਚ ਗਿਆਨੀ ਦਿੱਤ ਸਿੰਘ ਦੀ ਸੌ ਸਾਲਾ ਬਰਸੀ ਮਨਾਈ ਗਈ। ਉਸ ਸਮੇਂ ਵੀ ਮੇਰੇ ਮਨ ਵਿੱਚ ਇਹ ਪ੍ਰਸ਼ਨ ਬਰਾਬਰ ਰਿਹਾ ਕਿ ਗਿਆਨੀ ਦਿੱਤ ਸਿੰਘ ਦਾ ਜੀਵਨ ਤੇ ਕਰਨੀ ਕਿਹੋ ਜਿਹੀ ਸੀ? ਤਦ ਮੈਂ ਕਾਫ਼ੀ ਤਰੱਦਦ ਨਾਲ ਖੋਜ ਕਰ ਕੇ ਗਿਆਨੀ ਜੀ ਦੇ ਜੀਵਨ ਤੇ ਰਚਨਾ ਬਾਰੇ ਭਾਈ ਦਿੱਤ ਸਿੰਘ ਗਿਆਨੀ: ਜੀਵਨ, ਰਚਨਾ ਤੇ ਸਖ਼ਸ਼ੀਅਤ ਨਾਂ ਦੀ ਪੁਸਤਕ ਲਿਖੀ।

ਉਪਰੋਕਤ ਪੁਸਤਕ ਨੂੰ ਲਿਖਣ ਦਾ ਇਕ ਮਨੋਰਥ ਗਿਆਨੀ ਦਿੱਤ ਸਿੰਘ ਦੀਆਂ ਲਿਖੀਆਂ ਪੁਸਤਕਾਂ ਬਾਰੇ ਪ੍ਰਮਾਣਿਕ ਜਾਣਕਾਰੀ ਇਕੱਤਰ ਕਰਨਾ ਵੀ ਸੀ। ਜਿਹੜੀਆਂ ਪੁਸਤਕਾਂ ਗਿਆਨੀ ਦਿੱਤ ਸਿੰਘ ਦੁਆਰਾ ਲਿਖੀਆਂ ਦੱਸੀਆਂ ਗਈਆਂ ਸਨ, ਉਨ੍ਹਾਂ ਵਿੱਚ ਇਕ ਪੁਸਤਕ ਸੀ ਪੁਜਾਰੀ ਪ੍ਰਬੋਧ। ਪਹਿਲੀ ਨਜ਼ਰੇ ਜਾਪਦਾ ਸੀ ਕਿ ਇਹ ਪੁਸਤਕ ਗਿਆਨੀ ਦਿੱਤ ਸਿੰਘ ਦੀ ਲਿਖੀ ਹੋ ਸਕਦੀ ਹੈ। ਗਿਆਨੀ ਜੀ ਦੀਆਂ ਕਈ ਹੋਰ ਪੁਸਤਕਾਂ ਦੇ ਨਾਵਾਂ ਵਿੱਚ 'ਪ੍ਰਬੋਧ' ਸ਼ਬਦ ਵਰਤਿਆ ਗਿਆ ਸੀ, ਜਿਵੇਂ ਕਿ ਸ੍ਰੀ ਗੁਰੂ ਨਾਨਕ ਪ੍ਰਬੋਧ, ਸ੍ਰੀ ਗੁਰੂ ਅਰਜਨ ਪ੍ਰਬੋਧ, ਦੁਰਗਾ ਪ੍ਰਬੋਧ, ਗੁਰਮਤ ਆਰਤੀ ਪ੍ਰਬੋਧ। ਸਬੱਬੀਂ ਭਾਸ਼ਾ ਵਿਭਾਗ, ਪਟਿਆਲ਼ਾ ਦੀ ਲਾਇਬ੍ਰੇਰੀ ਵਿੱਚ ਪੁਜਾਰੀ ਪ੍ਰਬੋਧ ਪੁਸਤਕ ਮਿਲ ਗਈ। ਲਾਇਬ੍ਰੇਰੀ ਦੇ ਕੈਟਾਲਾਗ ਵਿੱਚ ਇਸ ਪੁਸਤਕ ਦੇ ਲੇਖਕ ਦਾ ਨਾਂ ਗਿਆਨੀ ਦਿੱਤ ਸਿੰਘ ਸੀ। ਪੁਸਤਕ ਨੂੰ ਵੇਖਣ 'ਤੇ ਪਤਾ ਲੱਗਿਆ ਕਿ ਲੇਖਕ ਦੇ ਨਾਂ ਦੀ ਥਾਂ 'ਕਰਤਾ ਐਡੀਟਰ ਗਿਆਨੀ ਦਿੱਤ ਸਿੰਘ ਮੈਗਜ਼ੀਨ' ਲਿਖਿਆ ਸੀ। ਇਹ ਸੱਜਣ ਕੌਣ ਸਨ?

ਇਸ ਦੌਰਾਨ ਹੀ ਮੈਂ ਜਾਣਿਆ ਕਿ ਗਿਆਨੀ ਦਿੱਤ ਸਿੰਘ ਦੇ ਇਕ ਵਿਦਿਆਰਥੀ ਰਹੇ ਭਾਈ ਤਖ਼ਤ ਸਿੰਘ ਨੇ ਫ਼ਿਰੋਜ਼ਪੁਰ ਵਿਖੇ ਇਕ ਲਾਇਬ੍ਰੇਰੀ ਅਤੇ ਇਕ ਕੰਨਿਆ ਵਿਦਿਆਲਾ ਖੋਲ੍ਹਿਆ ਸੀ। ਉਸ ਸਮੇਂ ਕੁੜੀਆਂ ਦੀ ਸਿੱਖਿਆ ਬਾਰੇ ਇਹ ਅਰੰਭਕ ਯਤਨ ਅਤਿ ਮਹੱਤਵਪੂਰਨ ਸਨ। ਭਾਈ ਤਖ਼ਤ ਸਿੰਘ ਨੂੰ ਇਹ ਕਾਰਜ ਕਰਨ ਲਈ ਪ੍ਰੇਰਨਾ ਗਿਆਨੀ ਦਿੱਤ ਸਿੰਘ ਦੇ ਜੀਵਨ ਅਤੇ ਲਿਖਤਾਂ ਤੋਂ ਮਿਲੀ ਸੀ। ਇਸੇ ਤਰ੍ਹਾਂ ਗੁਰਬਖ਼ਸ਼ ਸਿੰਘ 'ਕੇਸਰੀ' ਨੇ ਰੋਪੜ ਵਿਖੇ ਕੁੜੀਆਂ ਲਈ ਇਕ ਸਕੂਲ ਆਪਣੇ ਬਲਬੂਤੇ ਖੋਲ੍ਹਿਆ ਸੀ। ਨਲ ਹੀ 1910 ਵਿੱਚ ਦਿੱਤ ਸਿੰਘ ਮੈਗਜ਼ੀਨ * (ਸ਼ਮਸ਼ੇਰ ਸਿੰਘ ਅਸ਼ੋਕ, ਗੁਰੂ ਕਾਸ਼ੀ ਪੱਤ੍ਰ, ਦਾਖਾ, ਮਾਲਵਾ ਨੰਬਰ 1, 1937, ਖਾਲਸਾ ਪਾਰਲੀਮੈਂਟ ਗਜ਼ਟ ਦੇ ਅਕਤੂਬਰ-ਨਵੰਬਰ 1951 ਅੰਕ ਵਿੱਚ ਛਪਿਆ।) ਨਾਂ ਦੇ ਮਾਸਿਕ ਪੱਤਰ ਦੀ ਸੰਪਾਦਨਾ ਸ਼ੁਰੂ ਕਰ ਦਿੱਤੀ ਸੀ। ਇਸ ਅਨੁਸਾਰ ਪੁਜਾਰੀ ਪ੍ਰਬੋਧ ਪੁਸਤਕ ਗੁਰਬਖ਼ਸ਼ ਸਿੰਘ 'ਕੇਸਰੀ' ਦੀ ਲਿਖੀ ਹੋਈ ਸੀ। ਇਸ ਪੁਸਤਕ ਦਾ ਦੂਜਾ ਨਾਂ ਮਨੋਹਰ ਬਾਗ਼ ਦੇ ਗੰਦੇ ਫਲ ਸੀ। ਪੁਸਤਕ ਦੇ ਹਰ ਵਰਕੇ ਉੱਤੇ ਇਕ ਪੰਨੇ ਉੱਤੇ ਪੁਜਾਰੀ ਪ੍ਰਬੋਧ ਛਪਿਆ ਹੋਇਆ ਸੀ। ਦੂਜੇ ਪੰਨੇ ਉੱਤੇ ਮਨੋਹਰ ਬਾਗ਼ ਦੇ ਗੰਦੇ ਫਲ ਛਪਿਆ ਸੀ। ਇਸ ਪੁਸਤਕ ਵਿੱਚ ਸਿੱਖਾਂ ਦੇ ਧਰਮ ਅਸਥਾਨਾਂ ਉੱਤੇ ਪੁਜਾਰੀ ਵਰਗ ਦੇ ਕਿਰਦਾਰ ਦੀਆਂ ਝਲਕਾਂ ਵਿਖਾਈਆਂ ਹੋਈਆਂ ਸਨ। ਵਿਧਾ ਪੱਖੋਂ ਇਹ ਪੁਸਤਕ ਕੁਝ ਕੁਝ ਉਪਨਿਆਸ ਵਾਂਗ ਸੀ।

ਗਿਆਨੀ ਦਿੱਤ ਸਿੰਘ ਮੇਰੇ ਲਈ ਮੇਰੇ ਪਿੰਡ ਦੇ ਨਾਇਕ ਸਨ। ਉਨ੍ਹਾਂ ਤੋਂ ਪ੍ਰੇਰਨਾ ਲੈ ਕੇ ਅੱਗੇ ਲਿਖਣ ਵਾਲੇ ਕੇਸਰੀ ਜੀ ਵੀ ਮੇਰੇ ਇਲਾਕੇ ਦੇ ਸਨ। ਫਿਰ ਜਾਣਿਆ ਕਿ ਕੇਸਰੀ ਜੀ ਨੇ ਕਾਫ਼ੀ ਗਿਣਤੀ ਵਿੱਚ ਪੁਸਤਕਾਂ ਲਿਖੀਆਂ ਸਨ। ਐਪਰ ਸਿੰਘ ਸਭਾ ਲਹਿਰ ਦੇ ਅੰਤਲੇ ਦੌਰ ਦੇ ਇਸ ਲੇਖਕ, ਜਿਸ ਨੂੰ

"ਭਾਈ ਸਾਹਿਬ ਭਾਈ ਵੀਰ ਸਿੰਘ, ਲਾਲਾ ਧਨੀ ਰਾਮ ਚਾਤ੍ਰਿਕ, ਗਿਆਨੀ ਹੀਰਾ ਸਿੰਘ 'ਦਰਦ' ਤੇ ਭਾਈ ਸਾਹਿਬ, ਭਾਈ ਜੋਧ ਸਿੰਘ ਜੀ, ਸ.ਬ. ਭਾਈ ਕਾਨ੍ਹ ਸਿੰਘ ਨਾਭਾ ਤੇ ਗਿਆਨੀ ਗਿਆਨ ਸਿੰਘ ਦਾ ਸਮਕਾਲੀ ਹੋਣ ਦਾ ਮਾਣ ਪ੍ਰਾਪਤ ਹੈ 2 (ਡਾ. ਪਿਆਰ ਸਿੰਘ, 'ਜਾਣ-ਪਛਾਣ', ਸੱਤ ਸਾਦਿਕ, ਪੰਨਾ 1.) ਦਵਾਰਾ ਰਚਿਤ ਉਹ ਸਾਹਿਤ ਕਿੱਥੇ ਸੀ? ਲੈ ਦੇ ਕੇ ਸੰਖਿਆ ਕੋਸ਼ (ਜੋ ਪੰਜਾਬੀ ਸਾਹਿਤ ਅਕਾਡਮੀ ਦੇ ਯਤਨਾਂ ਨਾਲ ਪਹਿਲੀ ਵਾਰ 1961 ਈ. ਵਿੱਚ ਅਤੇ ਫਿਰ 2007 ਈ: ਵਿੱਚ ਦੂਜੀ ਵਾਰ ਛਾਪੀ ਗਈ ਸੀ), ਸੱਤ ਸਾਦਿਕ, ਨਿੱਕੀਆਂ ਜਿੰਦਾਂ ਅਤੇ ਵੱਡੇ ਸਾਕੇ, ਮਨੋਹਰ ਮੰਤ੍ਰ, ਪੁਜਾਰੀ ਪ੍ਰਬੋਧ, ਯੱਗ ਪ੍ਰਬੋਧ, ਕਲਮ ਅਤੇ ਤਲਵਾਰ ਦਾ ਸੰਬਾਦ ਹੀ ਉਪਲੱਬਧ ਸਨ। ਫਿਰ ਮੈਂ ਕੇਸਰੀ ਜੀ ਦੀਆਂ ਲਿਖਤਾਂ ਦੀ ਭਾਲ ਦੇ ਸੰਬੰਧ ਵਿੱਚ ਗੁਰਬਖ਼ਸ਼ ਸਿੰਘ 'ਕੇਸਰੀ' ਦੇ ਪਿੰਡ ਹਸਨਪੁਰ ਗਿਆ। ਉਦੋਂ ਤੀਕ ਉਨ੍ਹਾਂ ਦੇ ਦੇਹਾਂਤ ਹੋਏ ਨੂੰ ਅੱਧੀ ਕੁ ਸਦੀ ਬੀਤ ਚੁੱਕੀ ਸੀ। ਮੈਂ ਸੋਚਿਆ ਕਿ ਸ਼ਾਇਦ ਪਰਿਵਾਰ ਵਿੱਚ ਕਿਸੇ ਨੇ ਉਨ੍ਹਾਂ ਦੀ ਨਿੱਜੀ ਲਾਇਬ੍ਰੇਰੀ ਸਾਂਭ ਲਈ ਹੋਵੇ। ਨਿਸਚੇ ਹੀ ਉਸ ਭੰਡਾਰ ਵਿੱਚ ਕੇਸਰੀ ਜੀ ਦੀਆਂ ਲਿਖੀਆਂ ਪੁਸਤਕਾਂ, ਉਨ੍ਹਾਂ ਦੇ ਆਦਰਸ਼ ਰਹੇ ਗਿਆਨੀ ਦਿੱਤ ਸਿੰਘ ਰਚਿਤ ਪੁਸਤਕਾਂ, ਖ਼ਾਲਸਾ ਅਖ਼ਬਾਰ, ਲਾਹੌਰ ਦੀਆਂ ਕਾਪੀਆਂ ਅਤੇ ਕੇਸਰੀ ਜੀ ਦੀਆਂ ਮਨਪਸੰਦ ਪੁਸਤਕਾਂ ਅਤੇ ਗ੍ਰੰਥ ਸੰਭਾਲੇ ਹੋ ਸਕਦੇ ਸਨ।

ਉਸ ਸਮੇਂ ਤੀਕ ਗੁਰਬਖ਼ਸ਼ ਸਿੰਘ ਕੇਸਰੀ ਦੇ ਪਰਿਵਾਰ-ਬ੍ਰਿਛ ਦੇ ਕਈ ਵੱਡੇ ਟਾਹਣ ਬਣ ਚੁੱਕੇ ਸਨ, ਭਾਵ ਉਨ੍ਹਾਂ ਦੇ ਪੁੱਤਰਾਂ ਤੋਂ ਅੱਗੇ ਪੋਤਰੇ ਅਤੇ ਫਿਰ ਅੱਗੇ ਹੋਰ ਪਰਿਵਾਰ। ਇਸ ਤਰ੍ਹਾਂ ਘਰ ਦੇ ਸਾਮਾਨ ਦੀ ਵੰਡ ਵਾਂਗ, ਕੇਸਰੀ ਜੀ ਦੀਆਂ ਕਿਤਾਬਾਂ ਵਾਲੀਆਂ ਅਲਮਾਰੀਆਂ ਵੀ ਅੱਗੇ ਤੋਂ ਅੱਗੇ ਉਨ੍ਹਾਂ ਦੇ ਇਕ ਪੜਪੋਤੇ ਦੇ ਪਰਿਵਾਰ ਤੀਕ ਪਹੁੰਚ ਗਈਆਂ ਸਨ। ਪੁੱਛਦਾ-ਪੁਛਾਉਂਦਾ ਮੈਂ ਉਸ ਪਰਿਵਾਰ ਤੀਕ ਪਹੁੰਚ ਗਿਆ ਅਤੇ ਕਿਤਾਬਾਂ ਬਾਰੇ ਪੁਛਿਆ। ਘਰ ਵਿੱਚ ਇਕ ਬੀਬੀ (ਕੇਸਰੀ ਜੀ ਦੀ ਪੜਪੋਤ ਨੂੰਹ) ਹੀ ਹਾਜ਼ਰ ਸੀ। ਉਸ ਨੇ ਦੱਸਿਆ ਕਿ ਪੁਸਤਕਾਂ ਨਾਲ ਭਰੀਆਂ ਅਲਮਾਰੀਆਂ ਹੈ ਸਨ, ਪਰ ਸਾਨੂੰ ਇਹ ਕੁਝ ਸੰਭਾਲਣਾ ਔਖਾ ਲੱਗਦਾ ਸੀ। ਬਿਨ੍ਹਾਂ ਯੋਗ ਸੰਭਾਲ ਤੋਂ ਇਸ ਬਾਰੇ ਕੁਝ ਦੀ ਬੇਅਦਬੀ ਹੀ ਹੁੰਦੀ ਸੀ। ਫਿਰ ਉਸ ਨੇ ਬਿਨਾਂ ਕਿਸੇ ਸੰਕੋਚ ਤੋਂ ਸਹਿਜ-ਭਾਅ ਦੱਸਿਆ ਕਿ ਉਸ ਨੇ ਪੁਸਤਕਾਂ ਦੇ ਢੇਰ ਦਾ ਵਿਹੜੇ ਵਿੱਚ ਸਸਕਾਰ ਕਰ ਕੇ ਰਾਖ ਬਿਆਸ ਦਰਿਆ ਵਿੱਚ ਪ੍ਰਵਾਹ ਕਰ ਦਿੱਤੀ ਸੀ। ਇਹ ਸੁਣ ਮੈਂ ਤਾਂ ਠਠੰਬਰ ਗਿਆ ਸਾਂ। ਪੰਜਾਬੀ ਦੇ ਦੁਰਲੱਭ ਸਾਹਿਤ ਦਾ ਇਕ ਭੰਡਾਰ ਜੋ ਕਿ ਗੁਰਬਖਸ਼ ਸਿੰਘ ਕੇਸਰੀ ਨੇ ਸਾਂਭ-ਸਾਂਭ ਰੱਖਿਆ ਸੀ, ਸਾਡੇ ਹੱਥੋਂ ਜਾਂਦਾ ਰਿਹਾ ਸੀ। ਫਿਰ ਮੇਰੇ ਚੇਤੇ ਆਇਆ ਕਿ ਪ੍ਰੋ: ਪ੍ਰੀਤਮ ਸਿੰਘ, ਡਾ: ਗੰਡਾ ਸਿੰਘ, ਸ: ਸ਼ਮਸ਼ੇਰ ਸਿੰਘ ਅਸ਼ੋਕ, ਸ. ਪਿਆਰਾ ਸਿੰਘ ਪਦਮ ਜਿਹੇ ਵਿਦਵਾਨ ਧੰਨਤਾਯੋਗ ਹਨ ਜਿਨ੍ਹਾਂ ਨੇ ਢੇਰ ਅਮੁੱਲ ਪੁਸਤਕਾਂ, ਪੋਥੀਆਂ ਅਤੇ ਗ੍ਰੰਥ ਇਕੱਤਰ ਕੀਤੇ ਤੇ ਫਿਰ ਅਗਲੀਆਂ ਪੀੜ੍ਹੀਆਂ ਲਈ ਸਾਂਭ ਰੱਖੇ। ਇਨ੍ਹਾਂ ਟਕਸਾਲੀ ਵਿਦਵਾਨਾਂ ਦੇ ਵਾਰਸਾਂ ਨੇ ਵੀ ਦੂਰ-ਦ੍ਰਿਸ਼ਟੀ ਤੋਂ ਕੰਮ ਲੈਂਦਿਆਂ ਇਹ ਸਰਮਾਇਆ ਅੱਗੇ ਪੰਜਾਬ ਦੀ ਕਿਸੇ ਨਾ ਕਿਸੇ ਯੂਨੀਵਰਸਿਟੀ ਨੂੰ ਸੌਂਪ ਦਿੱਤਾ। ਜਿਸ ਬੀਬੀ ਕੋਲ ਮੈਂ ਗੁਰਬਖਸ਼ ਸਿੰਘ ਕੇਸਰੀ ਦੀਆਂ ਲਿਖਤਾਂ ਲੱਭਣ ਲਈ ਗਿਆ ਸੀ, ਉਸ ਦੀ ਆਪਣੀ ਸੋਚ ਅਤੇ ਦ੍ਰਿਸ਼ਟੀ ਸੀ। ਹੋ ਸਕਦਾ ਹੈ ਕਿ ਉਸ ਨੂੰ ਘਰ ਵਿੱਚ ਥਾਂ ਘੇਰਦੀਆਂ ਅਲਮਾਰੀਆਂ ਚੁੱਭਦੀਆਂ ਹੋਣ ਜਾਂ ਉਨ੍ਹਾਂ ਵਿੱਚ ਘਰ ਦਾ ਕੋਈ ਹੋਰ ਸਾਮਾਨ ਤੁੰਨਿਆ ਜਾਣਾ ਹੋਵੇ।

ਮੇਰੇ ਪੁੱਛਣ ਤੇ ਕਿ 'ਕੁਝ ਵੀ ਨਹੀਂ ਬਚਿਆ' ਉਸ ਦੇ ਵਿਹੜੇ ਦੇ ਇਕ ਕੋਨੇ ਵਿੱਚ ਕਬਾੜ ਬਣੀ ਇਕ ਸੰਦੂਕੜੀ ਵੱਲ ਇਸ਼ਾਰਾ ਕੀਤਾ। ਮੈਨੂੰ ਤਾਂ ਇਹ ਮੁਰਗੀਆਂ ਦਾ ਇੱਕ ਛੋਟਾ ਜਿਹਾ ਖੁੱਡਾ ਹੀ ਜਾਪਿਆ। ਨੇੜੇ ਜਾ ਕੇ ਵੇਖਿਆ, ਉਸ ਵਿੱਚ ਬਹੁਤ ਹੀ ਖ਼ਸਤਾ ਹਾਲਤ ਵਿੱਚ ਅਧੂਰੀਆਂ ਚਾਰ-ਪੰਜ ਕਿਤਾਬਾਂ ਸਨ। ਪਤਾ ਨਹੀਂ ਸੀ ਲੱਗਦਾ ਕਿ ਇਹ ਕਿਹੜੀਆਂ ਸਨ ਅਤੇ ਇਨ੍ਹਾਂ ਦਾ ਲੇਖਕ ਕੌਣ ਸੀ। ਇਨ੍ਹਾਂ ਵਿੱਚ ਕੇਸਰੀ ਜੀ ਦੀ ਇੱਕ ਰਚਨਾ "ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ" ਮੈਨੂੰ ਮਿਲ ਗਈ ਸੀ। ਤਦ ਦੋ ਵਿਚਾਰ ਮੇਰੇ ਮਨ ਵਿੱਚ ਆਏ। ਪਹਿਲਾ, ਉਹ ਸਰਸਾ ਨਦੀ ਜਿਸ

ਦੇ ਉਛਾਲ ਵਿੱਚ ਦਸਵੇਂ ਗੁਰੂ ਜੀ ਦੇ ਲਿਖੇ, ਲਿਖਵਾਏ ਅਤੇ ਸੰਭਾਲੇ ਹੋਏ ਅਣਗਿਣਤ ਗ੍ਰੰਥ ਰੁੜ੍ਹ ਗਏ ਸਨ। ਅੱਜ ਵੀ ਸਾਡੀ ਬੇ-ਧਿਆਨੀ ਦੇ ਸਬੱਬ ਸਾਡੇ ਕੀਮਤੀ ਵਿਰਸੇ ਨੂੰ ਰੋੜ੍ਹ ਕੇ ਲਿਜਾ ਰਹੀ ਹੈ। ਗੁਰਬਖ਼ਸ਼ ਸਿੰਘ ਕੇਸਰੀ ਦੀਆਂ ਛਪੀਆਂ ਅਤੇ ਅਣਛਪੀਆਂ ਲਿਖਤਾਂ ਵੀ ਸਾਡੀ ਬੇਸਮਝੀ ਦੇ ਸਰਸੇ ਨੇ ਰੋੜ੍ਹ ਲਈਆਂ ਸਨ। ਹਥਲੀ ਪੁਸਤਕ ਵਿੱਚ ਆਈ ਇਕ ਤੁਕ 'ਖਰੜ ਪੁਸਤਕਾਂ ਭਰੇ ਸੰਦੂਕ ਕਿਤਨੇ, ਸਭ ਕੁਝ ਡੋਬਣ ਨੂੰ ਹੋਣਹਾਰ ਕਰਦੀ' ਇੱਥੇ ਬੜੀ ਢੁੱਕਦੀ ਹੈ। ਦੂਜਾ, ਇਹ ਖ਼ਿਆਲ ਆਇਆ ਕਿ ਜੋ ਕੁਝ ਉਪਲਬੱਧ ਹੈ ਜਾਂ ਬਚਿਆ ਹੈ, ਉਸ ਨੂੰ ਹੀ ਸੰਭਾਲ ਲਿਆ ਜਾਵੇ।

ਗੁਰਬਖ਼ਸ਼ ਸਿੰਘ ਕੇਸਰੀ ਪੁਆਧ ਦੀ ਉਭੜ-ਖੁਭੜੀ ਅਤੇ ਕਈ ਥਾਈਂ ਕੱਲਰ ਧਰਤੀ ਵਿੱਚ ਇੱਕ ਅਨੋਖਾ ਉਗਮਿਆ ਫੁੱਲ ਸੀ। ਇਸ ਖਿੱਤੇ ਵਿੱਚ ਭਗਤ ਆਸਾ ਰਾਮ, ਗਿਆਨੀ ਦਿੱਤ ਸਿੰਘ ਜਿਹੇ ਸਾਹਿਤ ਸਿਰਜਕ ਹੋਏ ਸਨ। ਹੋ ਸਕਦਾ ਹੈ, ਹੋਰ ਵੀ ਹੋਏ ਹੋਣ ਪਰ ਉਨ੍ਹਾਂ ਦੀਆਂ ਲਿਖਤਾਂ ਸਾਡੇ ਅਵੇਸਲੇਪਣ ਕਾਰਨ ਸੰਭਾਲੀਆਂ ਨਾ ਗਈਆਂ ਹੋਣ। ਲੋੜੀਂਦੀ ਪਛਾਣ ਨਾ ਮਿਲਣ ਕਾਰਨ ਹੋਰ ਕਿੰਨੇ ਹੀ ਹੋਣਹਾਰ ਲੇਖਕ ਵਕਤ ਦੀ ਧੂੜ ਵਿੱਚ ਰੁਲ ਗਏ ਹੋਣਗੇ। ਡਾ. ਪਿਆਰ ਸਿੰਘ ਨੇ 1957 ਵਿੱਚ (ਕੇਸਰੀ ਜੀ ਦੇ ਦੇਹਾਂਤ ਤੋਂ ਸਾਲ ਕੁ ਪਹਿਲਾਂ) ਲਿਖਿਆ ਸੀ:

"ਕੇਸਰੀ ਜੀ ਉਨ੍ਹਾਂ ਵਿਅਕਤੀਆਂ ਵਿਚੋਂ ਹਨ, ਜਿਹੜੇ ਸ਼ੌਕ ਨੂੰ ਕੰਮ ਕਰਦੇ ਹਨ। ਇਸ ਸ਼ੌਕ ਸਦਕਾ ਹੀ ਆਪ ਕੰਮ ਕਰਕੇ ਚਲੇ ਗਏ ਹਨ ਤੇ ਇਹ ਕਦੀ ਵਿਚਾਰ ਨਹੀਂ ਕੀਤਾ ਕਿ ਉਨ੍ਹਾਂ ਦੀ ਕ੍ਰਿਤ ਪੁਸਤਕ ਦਾ ਰੂਪ ਧਾਰ ਕੇ ਪਾਠਕਾਂ ਦੇ ਹੱਥਾਂ ਵਿੱਚ ਪਹੁੰਚਦੀ ਵੀ ਹੈ ਜਾਂ ਨਹੀਂ। ਸਿੱਟਾ ਇਹ ਹੈ ਕਿ ਬਹੁਤ ਸਾਰਆਂ ਕ੍ਰਿਤਾਂ ਅਣਛਪੀਆਂ ਪਈਆਂ ਹਨ। ਹੁਣ ਕੁਝ ਮਿੱਤਰਾਂ ਦੇ ਮਜਬੂਰ ਕਰਨ 'ਤੇ ਆਪ ਜੀ ਨੇ ਇਸ ਪਾਸੇ ਧਿਆਨ ਦਿੱਤਾ ਹੈ। ਇਸ ਵਕਤ ਆਪ ਜੀ ਦੀ ਰਚਨਾ ਭਗਵਤ ਗੀਤਾ ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ ਵਲੋਂ ਛਾਪੇ ਜਾਣ ਦਾ ਸੰਕਲਪ ਬਣ ਰਿਹਾ ਹੈ। ਕੁਝ ਆਪ ਜੀ ਨੇ ਆਪਣੇ ਉਤਸ਼ਾਹ ਨਾਲ ਛਪਵਾਉਣ ਦਾ ਉੱਦਮ ਕੀਤਾ ਹੈ। ਇਸ ਸਿਲਸਿਲੇ ਵਿੱਚ ਹਥਲੇ ਕਿਤਾਬ ਸੱਤ ਸਾਦਿਕ ਪਹਿਲੀ ਪੁਸਤਕ ਹੈ।" 3(ਡਾ. ਪਿਆਰ ਸਿੰਘ, 'ਜਾਣ-ਪਛਾਣ', ਸੱਤ ਸਾਦਿਕ, ਪੰਨਾ 1.)

ਪੰਜਾਬੀ ਸਾਹਿਤ ਵਿੱਚ ਇਹ ਅਜੀਬ ਵਰਤਾਰਾ ਹੈ ਕਿ ਅਨੇਕਾਂ ਕਲਮਕਾਰਾਂ ਵਿੱਚੋਂ ਕਈਆਂ ਨੂੰ ਉਨ੍ਹਾਂ ਦੇ ਮਰਨ ਉਪਰੰਤ ਪਛਾਣ ਮਿਲੀ। ਕਈ, ਕੁਝ ਅਰਸਾ ਉੱਘੇ ਰਹਿੰਦੇ ਹਨ ਪਰ ਫਿਰ ਭੁੱਲ-ਭੁਲਾ ਜਾਂਦੇ ਹਨ। ਅਜਿਹੇ ਵੀ ਲੇਖਕ ਹਨ ਜਿਨ੍ਹਾਂ ਨੂੰ ਚਿਰਾਂ ਪਿੱਛੋਂ ਲੱਭਿਆ ਜਾਂਦਾ ਹੈ। ਕਈ ਭਾਈ ਵੀਰ ਸਿੰਘ ਵਾਂਗ ਆਪਣੇ ਜੀਵਨ ਕਾਲ ਵਿੱਚ ਹੀ ਪ੍ਰਸਿੱਧੀ ਪ੍ਰਾਪਤ ਕਰ ਲੈਂਦੇ ਹਨ। ਭਾਈ ਸਾਹਿਬ ਜਿਸ ਪ੍ਰਤਿਸ਼ਠਿਤ ਪਰਿਵਾਰ ਵਿੱਚ ਪੈਦਾ ਹੋਏ, ਉਸ ਦਾ ਪ੍ਰਭਾਵ ਇਸ ਪ੍ਰਤਿਭਾ ਨੂੰ ਉਭਾਰਨ, ਉਸ ਦੇ ਲਿਖੇ ਅੱਖਰ-ਅੱਖਰ ਨੂੰ ਪ੍ਰਕਾਸ਼ਿਤ ਕਰਨ, ਉਸ ਦੀਆਂ ਅਨੇਕਾਂ ਰਚਨਾਵਾਂ ਨੂੰ ਸਕੂਲਾਂ, ਕਾਲਜਾਂ ਅਤੇ ਯੂਨੀਵਰਸਿਟੀਆਂ ਦੇ ਪਾਠ-ਕ੍ਰਮਾਂ ਵਿੱਚ ਥਾਂ ਦਿਵਾਉਣ ਅਤੇ ਫਿਰ ਉਸ ਦੇ ਦੇਹਾਂਤ ਤੋਂ ਪਿੱਛੋਂ ਭਾਈ ਵੀਰ ਸਿੰਘ ਸਾਹਿਤ ਸਦਨ, ਦਿੱਲੀ ਦੇ ਰੂਪ ਵਿੱਚ ਉਸ ਦੀਆਂ ਲਿਖਤਾਂ ਨੂੰ ਸੰਭਾਲਣ ਲਈ ਸਹਾਈ ਹੋਇਆ। ਪ੍ਰੋ. ਪੂਰਨ ਸਿੰਘ ਦੀਆਂ ਲਿਖਤਾਂ ਨੂੰ ਮੁੜ ਵਡਿਆਈ ਯੋਗ ਬਣਾਉਣ ਵਿੱਚ ਡਾ. ਮਹਿੰਦਰ ਸਿੰਘ ਰੰਧਾਵਾ ਦਾ ਅਤੇ ਫਿਰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦਾ ਯੋਗਦਾਨ ਵੱਡਾ ਹੈ। ਹੋਰ ਅਨੇਕਾਂ ਉਦਾਹਰਣਾਂ ਹਨ ਜਿੱਥੇ ਲੇਖਕ ਦੇ ਆਪਣੇ ਯਤਨ ਜਾਂ ਉਸ ਦੇ ਦੇਹਾਂਤ ਉਪਰੰਤ ਉਸ ਦੇ ਪਰਿਵਾਰ, ਜਾਂ ਕਿਸੇ ਸੰਸਥਾ ਦੇ ਉਪਰਾਲੇ ਉਸ ਦੀਆਂ ਲਿਖਤਾਂ ਨੂੰ ਸੰਭਾਲਣ, ਅਤੇ ਪਾਠਕਾਂ ਦੇ ਧਿਆਨ ਵਿੱਚ ਲਿਆਉਣ ਲਈ ਸਹਾਈ ਹੋਏ ਹਨ। ਕੇਸਰੀ ਜੀ ਪ੍ਰੰਤੂ ਇਸ ਪੱਖੋਂ ਅਣਗੌਲੇ ਸਾਹਿੱਤਕਾਰ ਰਹੇ। ਉਨ੍ਹਾਂ ਨੇ ਇੱਕ ਪੱਤਰਕਾਰ, ਸਾਹਿਤਕਾਰ, ਖੋਜੀ, ਪੜ੍ਹਚੋਲੀਏ, ਸੰਪਾਦਕ ਅਤੇ ਅਨੁਵਾਦਕ ਦੇ ਰੂਪ ਵਿੱਚ ਕਾਫੀ ਕੰਮ ਕੀਤਾ। ਉਹ ਆਪਣੇ ਜੀਵਨ-ਕਾਲ ਵਿਚ ਕੁਝ ਉੱਘੇ ਰਹੇ ਅਤੇ ਫਿਰ, ਇਕ ਤਰ੍ਹਾਂ ਨਾਲ, ਭੁੱਲ-ਭੁਲਾ ਹੀ ਗਏ। ਕੇਸਰੀ ਜੀ ਨੇ ਆਪਣੇ ਜੀਵਨ ਬਾਰੇ ਕੁਝ ਨਹੀਂ ਲਿਖਿਆ। ਕੁਝ ਲੇਖਕਾਂ ਦੀਆਂ ਸੰਖੇਪ ਜਿਹੀਆਂ ਟਿੱਪਣੀਆਂ ਤੋਂ ਉਨ੍ਹਾਂ ਦਾ ਜਿਹੜਾ ਸ਼ਬਦ-ਚਿੱਤਰ ਬਣਦਾ ਹੈ, ਉਹ ਅੱਗੇ ਅੰਕ ਵਿੱਚ ਪ੍ਰਕਾਸ਼ਤ ਕੀਤਾ ਜਾਵੇਗਾ।

*84273-75561*

ਚਲਦਾ

# ਹਉਮੈ ਜਾਈ ਤਾ ਕੰਤ ਸਮਾਈ



*ਗੁਰਮੇਲ ਸਿੰਘ ਖਾਲਸਾ*

ਜੇ ਕੋਈ ਮਨੁੱਖ ਪਰਮ-ਪਿਤਾ ਪ੍ਰਮਾਤਮਾ ਨਾਲੋਂ ਟੁੱਟਾ ਹੈ, ਜੇ ਉਹ ਪ੍ਰਮਾਤਮਾ ਦੇ ਅੰਮ੍ਰਿਤ ਮਈ ਨਾਮ-ਰਸ ਦਾ ਸੁਆਦ ਨਹੀਂ ਮਾਣ ਰਿਹਾ, ਜੇ ਉਹ ਜ਼ਿੰਦਗੀ ਦੇ ਸਫਰ ਵਿੱਚ ਹਰ ਪੱਲ ਹਰ ਘੜੀ ਦੁੱਖੀ ਹੋ ਰਿਹਾ ਹੈ ਅਤੇ ਆਤਮਿਕ ਮੌਤ ਸਹੇੜੀ ਬੈਠਾ ਹੈ ਤਾਂ ਇਸ ਦਾ ਕਾਰਨ ਉਸ ਮਨੁੱਖ ਦੇ ਅੰਦਰ ਹਉਮੈ ਦਾ ਵਾਸਾ ਹੈ। ਸ੍ਰੀ ਗੁਰੂ ਰਾਮਦਾਸ ਜੀ ਦਾ ਫੁਰਮਾਨ ਹੈ:-

"ਸਾਕਤ ਹਰਿ ਰਸ ਸਾਦੁ ਨ ਜਾਣਿਆ
ਤਿਨ ਅੰਤਰਿ ਹਉਮੈ ਕੰਡਾ ਹੇ॥
ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ
ਜਮਕਾਲੁ ਸਹਹਿ ਸਿਰ ਡੰਡਾ ਹੇ॥

*ਰਾਗ ਗਉੜੀ ਪੂਰਬੀ ਮਹਲਾ ੪, ਅੰਗ ੧੩*

ਜੀ ਹਾਂ ਪ੍ਰਭੂ ਤੋਂ ਵਿਛੋੜਕੇ ਜਨਮ-ਮਰਨ ਦੇ ਚੱਕਰ ਵਿੱਚ ਪਾਉਣ ਵਾਲੀ, ਸਾਰੇ ਝਗੜਿਆਂ-ਫਸਾਦਾਂ ਦੀ ਜੜ ਅਤੇ ਦੁੱਖਾਂ ਦਾ ਕਾਰਨ ਇਹ ਹਉਮੈ ਹੀ ਹੈ। ਹਉਮੈ ਦਾ ਅਰਥ ਮੈਂ, ਮੇਰੀ ਹੈ। ਇਹ ਹਉਮੈ ਸੰਸਾਰ ਵਿੱਚ ਬਹੁਤ ਵੱਡਾ ਅਤੇ ਕਸ਼ਟਦਾਇਕ ਰੋਗ ਹੈ ਜੋ ਲੰਮੇਰਾ ਸਮਾਂ ਮਨੁੱਖ ਨੂੰ ਚਿੰਬੜਿਆ ਰਹਿੰਦਾ ਹੈ। ਗੁਰਬਾਣੀ ਦੇ ਮਹਾਂਵਾਕ ਹਨ:-

ਹਉਮੈ ਰੋਗੁ ਵਡਾ ਸੰਸਾਰਿ॥

*ਮਲਾਰ ਮ: ੩, ਅੰਗ ੧੨੭੮*

ਹਉਮੈ ਰੋਗ ਕਠਿਨ ਤਨਿ ਪੀਰਾ॥

*ਬਸੰਤ ਮ: ੩, ਅੰਗ ੧੧੭੨*

ਹਉਮੈ ਦੀਰਘ ਰੋਗੁ ਹੈ॥

*ਆਸਾ ਜੀ ਦੀ ਵਾਰ, ਅੰਗ ੭੬੬*

ਜਿਵੇਂ ਹਾਥੀ ਨੂੰ ਸਪਰਸ਼ (ਕਾਮ ਦਾ) ਰੋਗ ਹੈ, ਜਿਵੇਂ ਪਤੰਗੇ ਨੂੰ ਦ੍ਰਿਸ਼ਟ (ਰੂਪ ਵੇਖਣ) ਦਾ ਰੋਗ ਹੈ, ਜਿਵੇਂ ਹਿਰਨ ਨੂੰ ਕੰਨ ਰਸ (ਨਾਦ ਸੁਣਨ) ਦਾ ਰੋਗ ਹੈ, ਜਿਵੇਂ ਮੱਛੀ ਨੂੰ ਜੀਭ-ਰਸ (ਚਸਕੇ) ਦਾ ਰੋਗ ਹੈ ਅਤੇ ਜਿਵੇਂ ਭੰਵਰੇ ਨੂੰ ਗੰਧ (ਸੁੰਘਣ) ਦਾ ਰੋਗ ਹੈ ਤਿਵੇਂ ਸਿਮਰਨ ਵਿਹੂਣੇ ਮਨੁੱਖ ਨੂੰ ਹਉਮੈ ਦਾ ਰੋਗ ਹੈ। ਪੰਚਮ ਗੁਰਦੇਵ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਕਥਨ ਹੈ:-

"ਹਉਮੈ ਰੋਗੁ ਮਾਨੁਖ ਕਉ ਦੀਨਾ॥
ਕਾਮ ਰੋਗਿ ਮੈਗਲ ਬਸਿ ਲੀਨਾ॥
ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ॥
ਨਾਦ ਰੋਗ ਖਪਿ ਗਏ ਕੁਰੰਗਾ॥

.........................................................

.........................................................

ਜਿਹਵਾ ਰੋਗਿ ਮੀਨੁ ਗ੍ਰਸਿਆਨੋ॥
ਬਾਸਨ ਰੋਗਿ ਭਵਰੁ ਬਿਨਸਾਨੋ॥
ਹੇਤ ਰੋਗ ਕਾ ਸਗਲ ਸੰਸਾਰਾ॥
ਤ੍ਰਿਬਧਿ ਰੋਗ ਮਹਿ ਬਧੇ ਬਿਕਾਰਾ॥

*(ਭੈਰਉ ਮਹਲਾ ੫, ਅੰਗ ੧੧੪੦)*

ਹਉਮੈ-ਰੋਗ ਨਾਲ ਗ੍ਰਸੇ ਮਨੁੱਖ ਦੀ ਪਛਾਣ ਇਹ ਹੈ ਕਿ ਉਹ ਆਪਣੇ ਆਪ ਨੂੰ ਹਰ ਪੱਖੋਂ ਸਭ ਤੋਂ ਉਤਮ ਸਮਝਦਾ ਹੈ। ਉਹ ਸਭ ਤੋਂ ਵੱਧ ਵਿਦਵਾਨ (ਪੰਡਤ, ਗਿਆਨੀ) ਕਵੀ, ਸੰਦਰ, ਚਤੁਰ, ਸੂਰਮਾ, ਦਾਨੀ, ਉੱਚੀ ਕੁਲ ਵਾਲਾ ਅਤੇ ਧਨਵਾਨ ਅਖਵਾਕੇ ਖੁਸ਼ ਹੁੰਦਾ ਹੈ। ਹਉਮੈ ਦੇ ਸ਼ਿਕਾਰ ਮਨੁੱਖ ਦੇ ਮੂੰਹੋਂ ਹਮੇਸ਼ਾ ਇਹੋ ਸੁਣੀਦਾ ਹੈ ਕਿ "ਇਹ ਮੇਰੀ ਜ਼ਮੀਨ-ਜਾਇਦਾਦ ਹੈ, ਇਹ ਮੇਰੇ ਮਹਿਲ-ਮਾੜੀਆਂ ਹਨ

ਅਤੇ ਇਹ ਮੇਰਾ ਪਰਿਵਾਰ ਹੈ। ਇਨ੍ਹਾਂ ਵੱਲ ਭਲਾ ਕੌਣ ਵੇਖੇ ਆਦਿ। ਗੁਰਬਾਣੀ ਵਿੱਚ ਹਉਮੈ-ਰੋਗ ਨਾਲ ਗ੍ਰਸੇ ਮਨੁੱਖ ਦੇ ਲੱਛਣ ਇਸ ਤਰ੍ਹਾਂ ਦਰਸਾਏ ਹਨ:-

"ਹਮ ਬਡ ਕਬਿ ਕੁਲੀਨ ਹਮ ਪੰਡਿਤ ਜੋਗੀ ਸੰਨਿਆਸੀ"
ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ॥

*(ਰਾਮਕਲੀ, ਅੰਗ ੬੭੪)*

ਹਉ ਸੂਰਾ ਪਰਧਾਨ ਹਉ ਕੋ ਨਾਹੀ ਮੁਝਹਿ ਸਮਾਨੀ॥
ਜੋਬਨਵੰਤ ਅਚਾਰ ਕੁਲੀਨਾ ਮਨ ਮਹਿ ਹੋਇ ਗੁਮਾਨੀ॥

*(ਗਉੜੀ ਮ: ੫, ਅੰਗ ੨੪੨)*

ਹਉ ਬੰਧਉ ਹਉ ਸਾਧਉ ਬੈਰੁ॥
ਹਮਰੀ ਭੂਮਿ ਕਉਣੁ ਘਾਲੈ ਪੈਰੁ॥
ਹਉ ਪੰਡਿਤ ਹਉ ਚਤੁਰ ਸਿਆਣਾ॥
ਕਰਣੈਹਾਰੁ ਨ ਬੂਝੈ ਗਿਆਨਾ॥

*(ਅੰਗ ....)*

ਅਸੀਂ ਵੇਖਦੇ ਹਾਂ ਕਿ ਕਈ ਮਨੁੱਖ ਵੇਖਣ ਨੂੰ ਤਾਂ ਬਹੁਤ ਧਾਰਮਿਕ ਸੁਭਾਅ ਦੇ ਲਗਦੇ ਹਨ, ਪਰ ਦਿੱਸ ਰਹੇ ਧਰਮੀ ਪੁਰਸ਼ ਉਸ ਸਮੇਂ ਹਉਮੈ ਰੋਗ ਨਾਲ ਗ੍ਰਸੇ ਜ਼ਾਹਿਰ ਹੋ ਜਾਂਦੇ ਹਨ ਜਦੋਂ ਉਹ ਵਿਖਾ-ਵਿਖਾ ਕੇ ਮਾਲਾ ਫੇਰਦੇ ਹਨ, ਧਾਰਮਿਕ ਥਾਵਾਂ ਤੇ ਕੁਝ ਰਾਸ਼ੀ ਜਮਾ ਕਰਾਕੇ, ਆਪਣੇ ਨਾਮ ਲਿਖਵਾਕੇ ਸਿੱਲਾਂ ਲਵਾ ਦੇਂਦੇ ਹਨ ਤਾਂ ਕਿ ਲੋਕ ਉਨ੍ਹਾਂ ਦਾ ਨਾਮ ਪੜ੍ਹਕੇ ਸ਼ੋਭਾ ਕਰਨ ਕਿ ਉਹ ਬੜੇ ਵੱਡੇ ਦਾਨੀ ਹਨ। ਉਹ ਧਾਰਮਿਕ ਸਥਾਨਾਂ ਉੱਤੇ ਪੋਚਾ ਜਾਂ ਝਾੜੂ ਉਸ ਜਗ੍ਹਾ ਉਤੇ ਫੇਰਦੇ ਨਜ਼ਰ ਆਉਂਦੇ ਹਨ, ਜਿਥੇ ਉਨ੍ਹਾਂ ਨੂੰ ਵੇਖਕੇ ਲੋਕ ਬਹੁਤ ਵੱਡੇ ਸੇਵਾਦਾਰ ਕਹਿਣ। ਪਰ ਗੁਰਬਾਣੀ ਸੇਧ ਦਿੰਦੀ ਹੈ ਕਿ ਹਉਮੈ ਵਿੱਚ ਕੀਤਾ ਸਿਮਰਨ ਅਤੇ ਹਉਮੈ ਵਿੱਚ ਕੀਤੀ ਸੇਵਾ ਪ੍ਰਭੂ ਦੇ ਦਰਬਾਰ ਵਿੱਚ ਕਬੂਲ ਨਹੀਂ ਹੁੰਦੀ ਹੈ:-

ਹਉਮੈਂ ਵਿਚਿ ਜਾਗ੍ਰਣੁ ਨ ਹੋਵਈ
ਹਰਿ ਭਗਤਿ ਨ ਪਵਈ ਥਾਇ॥

*(ਪ੍ਰਭਾਤੀ ਮ: ੩, ਅੰਗ ੧੩੪੯)*

ਹਉਮੈ ਵਿਚਿ ਸੇਵਾ ਨ ਹੋਵਈ
ਤਾ ਮਨੁ ਬਿਰਥਾ ਜਾਇ॥

*(ਵਡਹੰਸ ਮ: ੩, ਅੰਗ ੫੬੦)*

ਜਿਥੇ ਹਉਮੈ ਦਾ ਵਾਸਾ ਹੈ, ਉਥੇ ਪ੍ਰਮਾਤਮਾ ਦਾ ਨਾਮ ਨਹੀਂ ਵੱਸਦਾ ਹੈ। ਗੁਰਬਾਣੀ ਦਾ ਪਾਠ ਅਤੇ ਵਿਚਾਰ ਕਰਕੇ ਇਹ ਪਤਾ ਲਗਦਾ ਹੈ ਕਿ ਆਤਮਾ ਅਤੇ ਪ੍ਰਮਾਤਮਾ ਦਾ ਇਕੋ ਹੀ ਹਿਰਦੇ ਰੂਪੀ ਸ਼ੇਜ ਉੱਤੇ ਵਾਸਾ ਹੈ ਪਰ ਦੋਵਾਂ ਵਿੱਚ ਹਉਮੈ ਦੀ ਕਰੜੀ ਕੰਧ ਹੋਣ ਕਰਕੇ ਇਨ੍ਹਾਂ ਦੋਵਾਂ (ਜੀਵ ਆਤਮਾ ਅਤੇ ਪ੍ਰਮਾਤਮਾ) ਦਾ ਮਿਲਾਪ ਨਹੀਂ ਹੁੰਦਾ:

ਹਉਮੈ ਨਾਵੈ ਨਾਲਿ ਵਿਰੋਧੁ ਹੈ
ਦੁਇ ਨ ਵਸਹਿ ਇਕ ਠਾਇ॥

*(ਵਡਹੰਸ ਮ: ੩, ਅੰਗ ੫੬੦)*

ਧਨ ਪਿਰ ਕਾ ਇਕ ਹੀ ਸੰਗਿ ਵਾਸਾ
ਵਿਚਿ ਹਉਮੈ ਭੀਤਿ ਕਰਾਰੀ॥

*(ਮਲਾਰ ਮ: ੪, ਅੰਗ ੧੨੬੩)*

ਜੀਵ-ਆਤਮਾ ਅਤੇ ਪ੍ਰਮਾਤਮਾ ਦੇ ਵਿਚਾਰ ਇਸ ਹਉਮੈ ਦਾ ਪਰਦਾ ਤਿਤਲੀ ਦੇ ਪਰ ਤੋਂ ਵੀ ਪਤਲਾ ਹੈ ਪਰ ਅਗਿਆਨਤਾ ਵੱਸ ਮਨੁੱਖ ਇਸ ਪਰਦੇ ਕਾਰਨ ਪ੍ਰਭੂ ਨੂੰ ਬਿਨਾ ਵੇਖਿਆ ਹੀ ਆਪਣੇ ਤੋਂ ਦੂਰ ਸਮਝਦਾ ਹੈ:-

"ਹਉ ਹਉ ਭੀਤਿ ਭਇਓ ਹੈ
ਬੀਚੋ ਸੁਨਤ ਦੇਸਿ ਨਿਕਟਾਇਓ॥
ਭਾਂਭੀਰੀ ਕੇ ਪਾਤ ਪਾਰਦੋ ਬਿਨੁ ਪੇਖੇ ਦੂਰਾਇਓ॥

*(ਸੋਰਠਿ ਮਹਲਾ ੫, ੬੨੪)*

ਇਸ ਹਉਮੈ ਕਰਕੇ ਹੀ ਮਨੁੱਖ ਆਪਣੀ ਹਸਤੀ ਪ੍ਰਭੂ ਨਾਲੋਂ ਵੱਖਰੀ ਸਮਝਣ ਲੱਗ ਪੈਂਦਾ ਹੈ, ਪਰ ਐਸਾ ਨਹੀਂ ਹੈ। ਜਦੋਂ ਮਨੁੱਖ ਦੇ ਅੰਦਰੋਂ ਹਉਮੈ ਖਤਮ ਹੋ ਜਾਂਦੀ ਹੈ, ਉਦੋਂ ਉਸਨੂੰ ਸਮਝ ਪੈਂਦੀ ਹੈ ਕਿ ਜਿਵੇਂ ਸੋਨਾ ਤੇ ਸੋਨੇ ਤੋਂ ਬਣੇ ਗਹਿਣਿਆਂ ਵਿੱਚ ਅਤੇ ਪਾਣੀ ਤੇ ਪਾਣੀ ਦੇ ਬੁਲਬੁਲਿਆਂ ਜਾਂ ਤਰੰਗਾਂ ਵਿੱਚ ਕੋਈ ਅੰਤਰ ਨਹੀਂ ਹੁੰਦਾ ਹੈ ਤਿਵੇਂ ਪ੍ਰਮਾਤਮਾ ਅਤੇ ਉਸ ਤੋਂ ਉਪਜੀ ਜੀਵ-ਆਤਮਾ ਵਿੱਚ ਵੀ ਕੋਈ ਭਿੰਨ-ਭੇਦ ਨਹੀਂ ਹੁੰਦਾ:-

"ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥

ਕਨਕ ਕਟਿਕ ਜਲ ਤਰੰਗ ਜੈਸਾ॥੧॥

*(ਸਿਰੀ ਰਾਮ, ਅੰਗ ੯੩)*

ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਇਹ ਹਉਮੈ ਕਿਥੋਂ ਉਪਜੀ ਹੈ? ਕਿਸ ਨੇ ਪੈਦਾ ਕੀਤੀ ਹੈ? ਇਸ ਲੰਮਾ ਚਿਰ ਚਿੰਬੜੇ ਰਹਿਣ ਵਾਲੇ ਹਉਮੈ ਰੋਗ ਦਾ ਇਲਾਜ ਕੀ ਹੈ? ਹਉਮੈ ਕਿਥੋਂ ਉਪਜੀ? ਇਸ ਦਾ ਜੁਆਬ ਇਹ ਹੈ ਕਿ "ਜੀਵ ਜੋ ਵੀ ਕਰਮ ਕਰਦਾ ਹੈ, ਉਸ ਦੇ ਕੀਤੇ ਕਰਮਾਂ ਦੇ ਅਨੁਸਾਰ ਉਸ ਦੇ ਸੰਸਕਾਰ ਬਣਦੇ ਹਨ। ਉਨ੍ਹਾਂ ਸੰਸਕਾਰਾਂ ਦੇ ਅਨੁਸਾਰ ਸੁਭਾਅ ਬਣਦਾ ਹੈ ਅਤੇ ਅਕਾਲ ਪੁਰਖ ਦੇ ਅਟੱਲ ਹੁਕਮ ਅਨੁਸਾਰ ਮਨੁੱਖ ਦੇ ਮੱਥੇ ਉੱਤੇ ਹਉਮੈ ਦਾ ਲੇਖ ਲਿਖਿਆ ਜਾਂਦਾ ਹੈ:-

"ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ॥
ਹਉਮੈ ਏਹੋ ਹੁਕਮੁ ਹੈ, ਪਇਐ ਕਿਰਤਿ ਫਿਰਾਹਿ॥

*(ਮਹਲਾ ੨, ਅੰਗ ੪੬੬)*

ਹਉਮੈ ਕਿਸ ਨੇ ਪੈਦਾ ਕੀਤੀ? ਇਸ ਦਾ ਜੁਆਬ ਇਹ ਹੈ ਕਿ ਜਿਸਨੇ ਮਾਇਆ ਅਤੇ ਜਗਤ ਦਾ ਪਸਾਰਾ ਕੀਤਾ ਹੈ, ਉਸ ਪ੍ਰਮਾਤਮਾ ਨੇ ਹੀ ਹਉਮੈ ਦੀ ਉਤਪਤੀ ਕੀਤੀ ਹੈ। ਸਾਡਾ ਸਰੀਰ ਮਾਇਆ ਦਾ ਪੁਤਲਾ ਹੈ, ਉਸ ਵਿੱਚ ਪ੍ਰਭੂ ਨੇ ਹਉਮੈ ਰੂਪ ਦੁਸ਼ਟੀ ਵੀ ਆਪ ਪਾਈ ਹੈ। ਇਹ ਉਸ ਅਚਰਜ ਪ੍ਰਭੂ ਦੀ ਮੌਜ਼ ਹੈ:-

"ਇਹੁ ਸਰੀਰੁ ਮਾਇਆ ਕਾ ਪੁਤਲਾ
ਵਿਚਿ ਹਉਮੈ ਦੁਸਟੀ ਪਾਈ॥

*(ਸਿਰੀਰਾਗ ਮ: ੩੬੩)*

"ਜਿਨਿ ਰਚਿ ਰਚਿਆ ਪੁਰਖਿ ਬਿਧਾਤੈ ਨਾਲੇ ਹਉਮੈ ਪਾਈ"
ਜਨਮ ਮਰਣੁ ਉਸ ਹੀ ਕਉ ਹੈ ਰੇ ਓਹਾ ਆਵੈ ਜਾਈ॥

*(ਮਾਰੂ ਮਹਲਾ ੫, ਅੰਗ ੯੯੯)*

ਹਉਮੈ ਰੋਗ ਦਾ ਇਲਾਜ ਸ੍ਰੀ ਗੁਰੂ ਅੰਗਦ ਦੇਵ ਜੀ ਆਸਾ ਦੀ ਵਾਰ ਦੇ ਇਕ ਸਲੋਕ ਵਿੱਚ ਇਸ ਤਰ੍ਹਾਂ ਦਸਦੇ ਹਨ:-

"ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥
ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥
ਨਾਨਕ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ॥

*(ਮਹਲਾ ੨, ਅੰਗ ੪੬੬)*

"ਗੁਰ ਕਾ ਸਬਦੁ ਕਮਾਹਿ" ਤੋਂ ਭਾਵ ਇਹ ਹੈ ਕਿ ਗੁਰਬਾਣੀ ਨਾਲ ਜੁੜਣਾ, ਉਸ ਦੇ ਉਪਦੇਸ਼ਾ ਨੂੰ ਹਿਰਦੇ ਵਿੱਚ ਦ੍ਰਿੜ ਕਰਨਾ। ਸੋ ਹਉਮੈ (ਜਿਸ ਨੂੰ ਕੂੜ ਦੀ ਪਾਲ ਅਤੇ ਭੀਤ ਕਰਾਰੀ ਆਖਿਆ ਜਾਂਦਾ ਹੈ) ਨੂੰ ਗੁਰਬਾਣੀ ਪੜ੍ਹਕੇ, ਵਿਚਾਰਕੇ ਅਤੇ ਮਨ ਵਿੱਚ ਵਸਾਕੇ ਹੀ ਦੂਰ ਕੀਤਾ ਜਾ ਸਕਦਾ ਹੈ। ਜੋ ਗੁਰੂ ਦੇ ਸ਼ਬਦ ਰਾਹੀ ਆਪਣੇ ਅੰਦਰੋ ਹਉਮੈ ਦਾ ਖਾਤਮਾ ਕਰ ਦੇਂਦਾ ਹੈ, ਉਹ ਹੀ ਵੱਡਾ ਸੂਰਮਾ ਹੈ। ਉਹ ਸੱਚਾ ਪੁਰਸ ਆਪਣੇ ਸੰਗੀ ਸਾਥੀਆਂ ਨੂੰ ਹਉਮੈ ਤੋਂ ਬੱਚਣ ਦੀ ਜੁਗਤੀ ਦੱਸਕੇ ਭਵਜਲ ਸੰਸਾਰ ਤੋਂ ਪਾਰ ਕਰ ਦੇਂਦਾ ਹੈ:-

ਨਾਨਕ ਸੋ ਸੂਰਾ ਵਰੀਆਮੁ
ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ॥

*(ਸਲੋਕ ਮ: ੩, ਅੰਗ ੮੬)*

ਸੋ ਜਨੁ ਸਾਚਾ ਜਿ ਹਉਮੈ ਮਾਰੈ॥ ਗੁਰ ਕੈ ਸਬਦਿ ਪੰਚ ਸੰਘਾਰੈ॥ ਆਪਿ ਤਰੈ, ਸਗਲੇ ਕੁਲ ਤਾਰੈ॥੪॥

*(ਗਉੜੀ ਮ: ੩, ਅੰਗ ੨੩੦)*

ਹਉਮੈ-ਰੋਗ ਤੋਂ ਛੁਟਕਾਰਾ ਪਾਉਣ ਵਾਲੇ ਮਨੁੱਖ ਦੀ ਪਛਾਣ ਇਹ ਹੈ ਕਿ ਉਹ ਪ੍ਰਮਾਤਮਾ ਦਾ ਸਿਮਰਨ ਕਰਦਿਆਂ, ਉਸ ਦਾ ਹੀ ਰੂਪ ਬਣ ਜਾਂਦਾ ਹੈ ਅਤੇ ਉਸ ਨੂੰ ਸਾਰਿਆਂ ਵਿੱਚ ਪ੍ਰਮਾਤਮਾ ਦੀ ਜੋਤ ਰਮੀ ਨਜ਼ਰ ਆਉਣ ਲਗ ਪੈਂਦੀ ਹੈ:-

**"ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥**

*76963-57646*

---- 0 ----

# ਚੁਫੇਰਿਉਂ ਘਿਰੀ ਪੰਥਕ ਮਰਯਾਦਾ



*ਤਰਲੋਚਨ ਸਿੰਘ 'ਦੁਪਾਲਪੁਰ'*

ਭਾਈ ਗੁਰਦਾਸ ਦੇ ਕਥਨ 'ਮਾਰਿਆ ਸਿੱਕਾ ਜਗਤ ਵਿੱਚ ਨਾਨਕ ਨਿਰਮਲ ਪੰਥ ਚਲਾਇਆ।' ਮੁਤਾਬਕ ਸਿੱਖ ਧਰਮ ਦੀ ਬੁਨਿਆਦ ਗੁਰੂ ਨਾਨਕ ਸਾਹਿਬ ਜੀ ਦੇ ਪ੍ਰਗਟ ਦਿਵਸ ਤੋਂ ਹੀ ਮੰਨੀ ਜਾਂਦੀ ਹੈ। ਉਨ੍ਹਾਂ ਤੋਂ ਬਾਅਦ ਦੋ ਸੌ ਉਨਤਾਲੀ ਵਰ੍ਹਿਆਂ ਦੇ ਅਰਸੇ ਦੌਰਾਨ ਨੌਂ ਹੋਰ ਗੁਰੂ ਸਾਹਿਬਾਨ ਆਏ, ਜਿਨ੍ਹਾਂ ਨੇ ਸਿੱਖੀ ਦੇ ਬੂਟੇ ਨੂੰ ਸੰਵਾਰਿਆ ਸ਼ਿੰਗਾਰਿਆ। ਪ੍ਰਮਾਣੀਕ ਇਤਿਹਾਸ ਅਨੁਸਾਰ ਦਸਵੇਂ ਗੁਰੂ, ਗੁਰੂ ਗੋਬਿੰਦ ਸਿੰਘ ਜੀ ਨੇ ਉਸ ਬੂਟੇ ਨੂੰ ਖੰਡੇ ਦੀ ਪਾਹੁਲ ਦੇ ਕੇ ਸੰਪੂਰਨਤਾ ਬਖਸ਼ੀ। ਦਸਵੇਂ ਗੁਰੂ ਜੀ ਖੁਦ ਵੀ 1699 ਈ. ਦੀ ਇਤਿਹਾਸਕ ਵਿਸਾਖੀ ਵਾਲੇ ਦਿਨ ਗੋਬਿੰਦ ਰਾਏ ਤੋਂ 'ਗੋਬਿੰਦ ਸਿੰਘ' ਬਣੇ। ਇਸ ਦਿਨ ਉਨ੍ਹਾਂ ਨੇ ਪੰਜ ਪਿਆਰੇ ਸਾਜ ਕੇ ਉਨ੍ਹਾਂ ਨੂੰ ਪੰਥ ਖਾਲਸੇ ਦੀ ਅਗਵਾਈ ਬਖਸ਼ੀ। ਜੋਤੀ ਜੋਤ ਸਮਾਉਣ ਵੇਲੇ ਦਸ਼ਮੇਸ਼ ਪਿਤਾ ਨੇ ਗੁਰੂ ਦੀ ਆਤਮਾ ਗ੍ਰੰਥ ਵਿੱਚ ਅਤੇ 'ਸਰੀਰ' ਪੰਥ ਵਿੱਚ ਫੁਰਮਾਉਂਦਿਆਂ ਸਿੱਖ ਪੰਥ ਨੂੰ ਸਦੈਵ ਕਾਲ ਵਾਸਤੇ ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜ ਲਾ ਦਿੱਤਾ।

ਗੁਰੂ ਕਿਆਂ ਸਿੱਖਾਂ ਨੇ ਕਿਸ ਰਹਿਤ-ਬਹਿਤ ਅਨੁਸਾਰ ਜੀਵਨ ਜੀਉਣਾ ਹੈ? ਵੈਸੇ ਤਾਂ ਇਸ ਸਵਾਲ ਦਾ ਜਵਾਬ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚੋਂ ਹੀ ਮਿਲ ਜਾਂਦਾ ਹੈ। ਪਰ ਅਧਿਆਤਮਿਕ ਪੱਖ ਦੇ ਨਾਲ-ਨਾਲ ਦੁਨਿਆਵੀ ਵਿਵਹਾਰਕ ਅਗਵਾਈ, ਸਿੱਖ ਪੰਥ ਦੇ ਗੌਰਵ ਮਈ ਇਤਿਹਾਸ ਤੋਂ ਮਿਲਦੀ ਹੈ। ਖਾਸ ਕਰਕੇ ਗੁਰੂ ਸਾਹਿਬਾਨ ਦੇ ਨਿਕਟਵਰਤੀ ਸਿੱਖ-ਸੇਵਕਾਂ ਦੀਆਂ ਲਿਖਤਾਂ ਅਜਿਹੀ ਸਮੱਗਰੀ ਦਾ ਅਮੁੱਲ ਖਜ਼ਾਨਾ ਹਨ। ਜਿਵੇਂ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿੱਚ ਵੱਖ-ਵੱਖ ਸੇਵਾਵਾਂ ਨਿਭਾਉਣ ਵਾਲੇ ਦਰਬਾਰੀਆਂ ਦੇ ਲਿਖੇ ਹੋਏ ਰਹਿਤਨਾਮੇ ਤੇ ਸਫ਼ਰਨਾਮੇ ਇਤਿਆਦਕ। ਸਿੱਖ ਜੀਵਨ-ਜਾਂਚ ਬਾਰੇ ਆਮ ਧਾਰਨਾ ਹੈ ਕਿ ਗੁਰਬਾਣੀ ਆਤਮਾ ਹੈ ਤੇ ਸਿੱਖ ਇਤਿਹਾਸ ਸਰੀਰ। ਆਤਮਾ ਤੇ ਸਰੀਰ ਦੋਵੇਂ ਇਕ ਥਾਂ ਹੋਣ ਤਾਂ ਮਾਨਵ ਦਾ ਵਜੂਦ ਬਣਦਾ ਹੈ।

ਦਸ਼ਮੇਸ਼ ਗੁਰੂ ਦੇ ਜੋਤੀ ਜੋਤ ਸਮਾਉਣ ਬਾਅਦ ਕਈ ਸਦੀਆਂ ਸਿੱਖਾਂ ਨੂੰ ਕਿਸੇ 'ਪ੍ਰੀਭਾਸ਼ਾ' ਦੀ ਜਾਂ ਕਿਸੇ ਵੱਖਰੇ ਲਿਖਤ 'ਕੋਡ ਆਫ ਕੰਡਕਟ' ਦੀ ਲੋੜ ਨਾ ਪਈ। ਪਰ ਗੁਰੂ ਸਾਹਿਬਾਨ ਦਾ ਸਾਜਿਆ ਖਾਲਸਾ ਖੁਸ਼ੀਆਂ-ਖੇੜੀਆਂ ਤੇ ਅਤਿ ਭੀਹਾਵਲੇ ਘੱਲੂਘਾਰਿਆਂ ਵਿੱਚੀਂ ਗੁਜ਼ਰਦਾ ਹੋਇਆ ਸਦਾ ਚੜ੍ਹਦੀ ਕਲਾ ਵਿੱਚ ਰਿਹਾ। ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਉਪਰੰਤ ਲੰਮੀ ਜੱਦੋਂ ਜਹਿਦ ਨਾਲ ਬਾਰਾਂ ਮਿਸਲਾਂ ਹੋਂਦ ਵਿੱਚ ਆਈਆਂ। ਸ਼ੁਕਰਚੱਕੀਆਂ ਮਿਸਲ ਦੇ ਮੁੱਖੀ ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਸਿੱਖ ਰਾਜ ਦਾ ਝੰਡਾ ਝੁਲਾਇਆ। ਕੁੱਝ ਉਸਦੀਆਂ ਆਪਣੀਆਂ ਕਮਜ਼ੋਰੀਆਂ ਅਤੇ ਕੁੱਝ ਡੋਗਰਾ-ਗਰਦੀ ਦੀਆਂ ਕਮੀਨੀਆਂ ਹਰਕਤਾਂ ਕਾਰਨ ਸਿੱਖਾਂ ਦਾ ਰਾਜ-ਭਾਗ ਜਾਂਦਾ ਰਿਹਾ ਤੇ ਬਾਕੀ ਦੇ ਹਿੰਦੁਸਤਾਨ ਨੂੰ ਢਾਈ ਸਦੀਆਂ ਤੋਂ ਗੁਲਾਮ ਬਣਾਈ ਬੈਠੇ ਗੋਰਿਆਂ ਨੇ ਸੰਨ 1849 ਵਿੱਚ ਪੰਜਾਬ ਨੂੰ ਵੀ ਆਪਣੇ ਅਧੀਨ ਕਰ ਲਿਆ।

1849 ਤੋਂ ਲੈ ਕੇ ਦੇਸ਼ ਦੀ ਵੰਡ ਵਾਲੇ ਸਾਲ ਸੰਨ 1947 ਤੱਕ ਦੇ ਸੌ ਕੁ ਸਾਲ ਦੇ ਅਰਸੇ ਵਿੱਚ, ਅੰਗਰੇਜ਼ਾਂ ਨੇ ਗੁਰਦੁਆਰਿਆਂ ਵਿੱਚ ਸਿੱਖ ਰਾਜ ਵੇਲੇ ਦੇ ਹੀ ਬੈਠੇ ਮਹੰਤਾਂ ਨੂੰ ਸਿੱਧੀ-ਅਸਿੱਧੀ ਮਦਦ ਦੇ ਕੇ ਹਾਕਮਾਂ ਵਰਗੇ ਤਾਕਤਵਰ ਬਣਾ ਦਿੱਤਾ। ਉਨ੍ਹਾਂ ਵਿਚੋਂ ਬਹੁਤੇ ਅੰਗਰੇਜਾਂ ਦੇ ਪਿੱਠੂਆਂ ਵਾਂਗ ਵਿਚਰਨ ਲੱਗੇ। ਸਿੱਖਾਂ ਨੇ ਗੁਰਦੁਆਰਾ ਸੁਧਰ ਲਹਿਰ ਚਲਾਈ। ਨਨਕਾਣਾ ਸਾਹਿਬ ਦੇ ਸਾਕੇ ਜਿਹੇ ਜ਼ੁਲਮੋ ਤਸ਼ੱਦਦ ਸਹਾਰਦਿਆਂ ਹੋਇਆਂ ਸਿੱਖ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣਾਉਣ ਵਿੱਚ ਸਫਲ ਹੋ ਗਏ। ਸੰਨ 1925 ਵਿੱਚ ਸਿੱਖ ਗੁਰਦੁਆਰਾ ਐਕਟ ਸੰਵਿਧਾਨਕ ਰੂਪ ਵਿੱਚ ਬਣ ਜਾਣ ਉਪਰੰਤ ਤਤਕਾਲੀ ਸਿੱਖ ਪਤਵੰਤਿਆਂ ਨੇ ਸਿੱਖ ਰਹੁ-ਰੀਤਾਂ ਨੂੰ ਲਿਖਤੀ ਰੂਪ ਦੇਣ ਦੀ ਯੋਜਨਾ ਬਣਾਈ।

ਕਾਨੂੰਨਨ ਤੌਰ 'ਤੇ ਗਠਿਤ ਹੋਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੀ ਸਰਪ੍ਰਸਤੀ ਅਧੀਨ

ਇੱਕ ਜੁਲਾਈ 1936 ਵਿੱਚ ਸਿੱਖ ਨਿਯਮਾਵਲੀ ਦਾ ਖਰੜਾ ਤਿਆਰ ਹੋਇਆ। ਮਿਤੀ 7 ਜਨਵਰੀ 1945 ਤੱਕ ਲਗਭਗ ਨੌਂ ਸਾਲ ਇਸ ਖਰੜੇ ਉੱਤੇ ਵਿਦਵਾਨਾਂ ਦੀਆਂ ਵਿਚਾਰ-ਗੋਸ਼ਟੀਆਂ ਹੋਈਆਂ। ਪਿੰਡ-ਪਿੰਡ, ਸ਼ਹਿਰ-ਸ਼ਹਿਰ ਇਸ ਨੂੰ ਛਾਪ ਕੇ ਭੇਜਿਆ। ਲਿਖਤੀ ਸੁਝਾਅ ਤੇ ਰਾਵਾਂ ਮੰਗੀਆਂ ਗਈਆਂ, ਵੱਖ-ਵੱਖ ਸੰਪਰਦਾਵਾਂ ਦੇ ਸੰਤ-ਮਹੰਤ, ਖਾਲਸਾ ਸਕੂਲਾਂ/ਕਾਲਜਾਂ ਦੇ ਪ੍ਰਿਸੀਪਲ, ਪ੍ਰੋਫੈਸਰ ਸਾਹਿਬਾਨ, ਸਿੱਖ ਲਿਖਾਰੀਆਂ-ਪੱਤਰਕਾਰਾਂ-ਸਾਹਿਤਕਾਰਾਂ ਸ਼੍ਰੋਮਣੀ ਕਮੇਟੀ ਦੇ ਸਮੂਹ ਮੈਂਬਰ ਸਾਹਿਬਾਨ ਅਤੇ ਤਖ਼ਤਾਂ ਦੇ ਜਥੇਦਾਰਾਂ ਨੇ ਇਸ ਵਿੱਚ ਲੋੜੀਂਦੇ ਵਾਧੇ-ਘਾਟੇ ਕੀਤੇ ਜਾ ਕਰਵਾਏ।

ਇੱਥੇ ਇਹ ਗੱਲ ਖਾਸ ਤੌਰ 'ਤੇ ਨੋਟ ਕਰਨ ਵਾਲੀ ਹੈ ਕਿ ਖਰੜਾ ਬਣਾਉਣ ਲਈ ਸ਼੍ਰੋਮਣੀ ਕਮੇਟੀ ਵਲੋਂ ਗਠਿਤ ਕੀਤੇ ਗਏ 'ਸਰਬ ਹਿੰਦ ਸਿੱਖ ਮਿਸ਼ਨ ਬੋਰਡ' ਦੇ ਮੈਂਬਰਾਂ ਵਿੱਚ ਉਹ ਨਾਮਵਰ ਸਿੱਖ ਸਖਸ਼ੀਅਤਾਂ ਸ਼ਾਮਲ ਸਨ। ਜਿਨ੍ਹਾਂ ਦਾ ਹੁਣ ਨਾਂ ਸੁਣਿਆਂ ਹੀ ਸਾਡਾ ਸਿਰ ਆਪ ਮੁਹਾਰੇ ਝੁਕ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਹਿਲੀ ਵਾਰ 'ਤੁਕ-ਤਤਕਰਾ' ਬਣਾਉਣ ਵਾਲੇ ਬਿਹੰਗਮ ਸਿੰਘ ਅਕਾਲੀ ਕੌਰ ਸਿੰਘ, ਦੀਵਾਨ ਕੌੜਾ ਮੱਲ ਦੀ ਅੰਸ਼-ਵੰਸ਼ ਵਿਚੋਂ ਭਾਈ ਵੀਰ ਸਿੰਘ ਜੀ, 'ਗੁਰਮਤਿ ਮਾਰਤੰਡ' ਅਤੇ 'ਮਹਾਨ ਕੋਸ਼' ਜਿਹੇ ਮਹਾਨ ਗ੍ਰੰਥਾਂ ਦੇ ਲੇਖਕ ਭਾਈ ਕਾਨ ਸਿੰਘ ਨਾਭਾ, ਸੰਤ ਸੰਗਤ ਸਿੰਘ ਜੀ ਕਮਾਲੀਆਂ, ਪੰਡਤ ਕਰਤਾਰ ਸਿੰਘ ਜੀ ਦਾਖਾ, ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ, ਸੰਤ ਮਾਨ ਸਿੰਘ ਕਨਖਲ, ਗਿਆਨੀ ਹੀਰਾ ਸਿੰਘ 'ਦਰਦ', ਗਿਆਨੀ ਲਾਲ ਸਿੰਘ ਜੀ, ਬਾਵਾ ਪ੍ਰੇਮ ਸਿੰਘ ਹੋਤੀ, ਪ੍ਰੋਫੈਸਰ ਤੇਜਾ ਸਿੰਘ, ਗਿਆਨੀ ਹਮੀਰ ਸਿੰਘ, ਭਾਈ ਕਰਤਾਰ ਸਿੰਘ ਝੱਬਰ ਅਤੇ ਭਾਈ ਧਰਮ-ਅਨੰਤ ਸਿੰਘ ਜੈਸੇ ਸਤਿ-ਪੁਰਸ਼ ਆਪੋ ਆਪਣਾ ਯੋਗਦਾਨ ਪਾਉਂਦੇ ਰਹੇ।

ਇਨ੍ਹਾਂ ਤੋਂ ਇਲਾਵਾ ਭਾਰਤ ਦੇ ਦੂਰ-ਦਰਾਜ ਦੇ ਸ਼ਹਿਰਾਂ ਅਤੇ ਵਿਦੇਸ਼ੀ ਗੁਰਦੁਆਰਿਆਂ ਦੇ ਪ੍ਰਬੰਧਕ ਜਾਂ ਗ੍ਰੰਥੀ-ਕੀਰਤਨੀਏ ਵੀ ਇਸ ਰਹੁ-ਰੀਤ ਖਰੜੇ ਨੂੰ ਤਿਆਰ ਕਰਨ ਜਾਂ ਸੋਧ-ਸੁਧਾਈ ਕਰਨ ਲਈ ਹੱਥ ਵਟਾਉਂਦੇ ਰਹੇ। ਖਰੜਾ ਬਣਾਉਣ ਵਾਲੇ ਉੱਪਰ ਵਰਣਿਤ ਗੁਰੂ ਪਿਆਰਿਆਂ ਵਿਦਵਾਨਾਂ ਅਤੇ ਸ਼੍ਰੋਮਣੀ ਕਮੇਟੀ ਦੇ ਤੱਤਕਾਲੀ ਮੈਂਬਰਾਂ ਤੇ ਦੂਰ-ਅੰਦੇਸ਼ੀ ਦੀ ਘਾਟ ਜਾਂ ਕੋਈ ਹੋਰ ਦੂਸ਼ਣ ਤਾਂ ਬੇਸ਼ੱਕ ਕੋਈ ਲਾਈ ਜਾਵੇ, ਪਰ ਇਨ੍ਹਾਂ ਸਾਰਿਆਂ ਦੀ ਨੀਅਤ ਉੱਤੇ ਸ਼ੱਕ ਕਰਨ ਦਾ ਪਾਪ ਨਹੀਂ ਕੀਤਾ ਜਾ ਸਕਦਾ। ਭਾਵ ਕਿ ਉਹ ਕੌਮ ਲਈ ਬਦਨੀਤੇ ਕਤੱਈ ਨਹੀਂ ਸਨ।

ਵਰਿਆਂ ਦੀ ਘਾਲਣਾ ਨੂੰ ਪੰਥਕ-ਜੁਗਤਿ ਅਨੁਸਾਰ ਸਾਜ-ਸਵਾਰ ਕੇ ਕੁੱਲ ਬੱਤੀ ਸਫਿਆਂ ਵਿੱਚ ਲਿਖੀ ਗਈ 'ਸਿੱਖ ਰਹਿਤ ਮਰਯਾਦਾ' ਸ੍ਰੀ ਅਕਾਲ ਤਖਤ ਸਾਹਿਬ ਤੋਂ ਪ੍ਰਵਾਨਗੀ ਦੀ ਮੋਹਰ ਨਾਲ ਸਮੁੱਚੇ ਪੰਥ ਲਈ ਲਾਗੂ ਕੀਤੀ ਗਈ। ਇਹਿਤਾਸਕ ਹਵਾਲੇ ਮਿਲਦੇ ਹਨ ਕਿ ਪੰਥ ਪ੍ਰਵਾਣਿਤ ਰਹਿਤ ਮਰਯਾਦਾ ਦਾ ਵੱਡੇ ਪੱਧਰ 'ਤੇ ਸਵਾਗਤ ਹੋਇਆ ! ਪੰਥ ਦੇ ਕੇਂਦਰੀ ਅਸਥਾਨ ਸ੍ਰੀ ਅਕਾਲ ਤਖਤ ਸਾਹਿਬ ਦੀ ਪ੍ਰਭੁਤਾ ਅਤੇ ਕੌਮੀ ਯੱਕਜਹਿਤੀ ਨੂੰ ਸਮਰਪਿਤ ਹਰੇਕ ਮਾਈ-ਭਾਈ ਵੱਖ-ਵੱਖ ਜਥੇਬੰਦੀਆਂ, ਸੰਪਰਦਾਵਾਂ ਅਤੇ ਗੁਣੀ-ਗਿਆਨੀਆਂ ਨੇ ਲਾਗੂ ਹੋਈ ਰਹਿਤ ਮਰਯਾਦਾ 'ਤੇ ਫੁੱਲ ਚੜ੍ਹਾਏ। ਮੁੱਢਲੀਆਂ ਸ਼੍ਰੋਮਣੀ ਕਮੇਟੀ ਚੋਣਾਂ ਵਿੱਚ ਉਕਤ ਪੰਥਕ ਰਹਿਤ ਮਰਯਾਦਾ ਦਾ ਪ੍ਰਚਾਰ ਪਸਾਰ ਜ਼ੋਰ-ਸ਼ੋਰ ਨਾਲ ਹੁੰਦਾ ਰਿਹਾ।

ਦੇਸ਼ ਅਜ਼ਾਦ ਹੋਇਆ। ਹਾਕਮ ਬਦਲ ਗਏ ! ਬਦਲੇ ਹਾਕਮਾਂ ਦੇ, ਪੰਥ-ਪੰਜਾਬ ਪ੍ਰਤੀ ਤੇਵਰ ਵੀ ਬਦਲ ਗਏ। ਉਨ੍ਹਾਂ ਨੇ ਗੁਪਤ-ਪ੍ਰਗਟ ਹਰ ਹਰਬਾ ਵਕਤ ਕੇ ਪੰਥ ਅਤੇ ਪੰਜਾਬ ਦਾ ਲੱਕ ਤੋੜਨ ਦੇ ਮਨਸੂਬੇ ਬਣਾਉਣੇ ਸ਼ੁਰੂ ਕਰ ਦਿੱਤੇ। ਨਿਸ਼ਾਨਾ ਰੱਖਿਆ-ਸਿੱਖ ਪੰਥ ਦੀ ਵਿਲੱਖਣ ਹਸਤੀ ਨੂੰ ਖੋਰਾ ਲਾ ਕੇ ਖੰਡਿਤ ਕਰਨਾ। ਡਾ. ਮੁਹੰਮਦ ਇਕਬਾਲ ਦਾ ਕਥਨ ਹੈ-ਕੌਮੋਂ ਕੇ ਲੀਏ ਮੌਤ ਹੈ ਮਰਕਜ਼ ਸੇ ਜੁਦਾਈ। ਸੋ ਹਾਕਮਾਂ ਵਲੋਂ ਕੌਮ ਵਿੱਚ ਵੰਡੀਆਂ ਪਾ ਕੇ ਖੱਖੜੀਆਂ-ਕਰੇਲੇ ਕਰਨ ਲਈ ਸਭ ਤੋਂ ਪਹਿਲਾਂ ਡੇਰੇਦਾਰਾਂ ਨੂੰ ਚੁਣਿਆਂ ਗਿਆ। ਜਿਨ੍ਹਾਂ ਸਿੱਖ ਡੇਰਿਆਂ ਦੇ ਪੁਰਾਤਨ ਮਹਾਂ-ਪੁਰਖ ਬਾਬੇ, ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਲਾਗੂ ਹੋਈ ਮਰਯਾਦਾ ਨੂੰ 'ਪੰਥ ਦੀ ਮਰਯਾਦਾ' ਕਹਿ ਕੇ ਸਤਿਕਾਰਦੇ ਰਹੇ। ਉਨ੍ਹਾਂ ਦੇ ਉੱਤਰਾਧਿਕਾਰੀਆਂ ਨੇ ਉਸ ਰਹਿਤ ਮਰਯਾਦਾ ਨੂੰ 'ਆਮ ਖਰੜਾ' ਕਹਿਕੇ ਛੁਟਿਆਉਣਾ ਸ਼ੁਰੂ ਕਰ ਦਿੱਤਾ। ਕੋਈ ਉਸਨੂੰ 'ਸ਼੍ਰੋਮਣੀ ਕਮੇਟੀ ਦੀ ਮਰਯਾਦਾ' ਕਹਿ ਕੇ ਭੰਡਣ ਲੱਗ ਪਿਆ।

ਕੌਮੀ-ਏਕਤਾ ਤੋਂ ਮੂੰਹ ਮੋੜਨ ਦੀ ਇਹ ਮਿਸਾਲ ਵਧਦੀ-ਵਧਦੀ ਇਥੋਂ ਤੱਕ ਪਹੁੰਚ ਗਈ ਕਿ ਇਕ ਪ੍ਰਸਿੱਧ ਡੇਰੇ ਨੇ ਵੱਖਰੀ ਮਰਯਾਦਾ ਛਾਪ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਲਾਗੂ ਹੋਈ ਮਰਯਾਦਾ ਦੀ ਸ਼ਰੇਆਮ ਸ਼ਰੀਕਤ ਕੀਤੀ। ਸਿਤਮ ਵਾਲੀ ਗੱਲ ਇਹ ਕਿ ਪੰਥ ਪ੍ਰਣਾਵਿਤ ਰਹਿਤ

ਮਰਯਾਦਾ ਦੇ ਇਹ 'ਸ਼ਰੀਕ' ਗਾਹੇ-ਬਗਾਹੇ ਖੁਦ ਨੂੰ ਸ੍ਰੀ ਅਕਾਲ ਤਖ਼ਤ ਨੂੰ ਸਰਬ ਉੱਚ ਮੰਨਣ ਦਾ ਅਡੰਬਰ ਵੀ ਕਰਦੇ ਆ ਰਹੇ ਹਨ। ਸ਼ਬਦ ਗੁਰੂ ਦਾ ਫਲਸਫਾ ਸਮਝਣ ਤੋਂ ਅਸਮਰੱਥ ਜਾਂ 'ਦੇਹ' ਨੂੰ ਗੁਰੂ ਮੰਨਣ ਵਾਲੇ ਬਹੁ-ਸੰਖਿਅਕ ਸ਼ਰਧਾਲੂਆਂ ਦੀ ਬਦੌਲਤ ਬਹੁ-ਰੰਗੇ ਡੇਰਿਆਂ ਵਲੋਂ, ਭਾਵੇਂ ਆਪੋ ਆਪਣੀਆਂ ਮਰਯਾਦਾ ਛਪਾਈਆਂ ਹੋਈਆਂ ਨਹੀਂ। ਪਰ ਹੈਣ ਇਹ ਸਾਰੇ ਸ੍ਰੀ ਅਕਾਲ ਤਖ਼ਤ ਦੀ ਮਰਯਾਦਾ ਤੋਂ ਬਾਗੀ ਹੀ। ਦਿਲਚਸਪ ਮੌਕਾ ਮੇਲ ਉਦੋਂ ਹੁੰਦਾ ਹੈ ਜਦੋਂ ਇਹ ਡੇਰਿਆਂ ਵਾਲੇ, ਜਥੇਦਾਰ ਸ੍ਰੀ ਅਕਾਲ ਤਖ਼ਤ ਨੂੰ ਬਰਸੀਆਂ ਵਗੈਰਾ ਦੇ ਸਮਾਗਮਾਂ 'ਤੇ ਸੱਦਕੇ ਮਾਇਆ ਦੇ 'ਗੱਫੇ' ਦਿੰਦੇ ਹਨ। ਫਿਰ ਜਥੇਦਾਰ ਸਾਹਿਬ ਵੀ ਇਨ੍ਹਾਂ ਡੇਰੇਦਾਰਾਂ ਦੀ ਖੁੱਲ੍ਹੇ ਦਿਲ ਨਾਲ ਉਪਮਾ ਕਰਦਿਆਂ ਬਾਬਿਆਂ ਨੂੰ 'ਕੌਮ ਦੇ ਮਹਾਨ ਪ੍ਰਚਾਰਕ' ਗਰਦਾਨਦੇ ਹਨ।

ਇੱਕ ਮੋਟੇ ਅਨੁਮਾਨ ਮੁਤਾਬਕ ਪੰਜਾਬ ਵਿੱਚ ਲੱਗੇ 'ਧਰਮ-ਯੁੱਧ ਮੋਰਚੇ' ਦੇ ਅਰੰਭਲੇ ਸਮਿਆਂ ਤੱਕ ਸ਼੍ਰੋਮਣੀ ਕਮੇਟੀ ਕਿਸੇ ਹੱਦ ਤੱਕ ਪੰਥਕ ਰਹਿਤ ਮਰਯਾਦਾ 'ਤੇ ਡਟ ਕੇ ਪਹਿਰਾ ਵੀ ਦਿੰਦੀ ਰਹੀ ਤੇ ਆਮ ਸੰਗਤ ਨੂੰ ਡੇਰਿਆਂ ਦੀ ਥਾਂ ਇਤਿਹਾਸਕ ਗੁਰਧਾਮਾਂ ਨਾਲ ਜੋੜਨ ਦੀ ਪ੍ਰੇਰਨਾ ਵੀ ਕਰਦੀ ਰਹੀ। ਇਸ ਕੰਮ ਲਈ ਸਿੱਖ ਮਿਸ਼ਨਰੀ ਕਾਲਜ (ਲੁਧਿਆਣਾ) ਵੀ ਉਸ ਦੇ ਹਮ-ਰਕਾਬ ਰਹੇ। ਪਰ ਜੂਨ ਚੁਰਾਸੀ ਦੇ ਘੱਲੂਘਾਰੇ ਤੋਂ ਬਾਅਦ ਹਾਲਾਤ ਕੁੱਝ ਐਸੇ ਬਣੇ ਕਿ ਸ਼੍ਰੋਮਣੀ ਕਮੇਟੀ, ਖੁੱਲ੍ਹ-ਮ-ਖੁੱਲ੍ਹਾ ਸਿਆਸਤ ਦਾ ਅੱਡਾ ਬਣਦੀ ਗਈ। ਜਥੇਦਾਰ ਟੌਹੜਾ ਦੀ ਮੌਤ ਹੋਣ ਨਾਲ ਸਿੱਖ ਸਿਆਸਤ 'ਇੱਕ ਧੁਰੀ' ਹੋ ਗਈ ਤੇ ਸ਼੍ਰੋਮਣੀ ਕਮੇਟੀ ਸਮੇਤ ਸ੍ਰੀ ਅਕਲ ਤਖ਼ਤ ਸਾਹਿਬ ਦੀ ਜਥੇਦਾਰੀ ਸਿਆਸੀ ਗੁਲਾਮੀ ਦਾ ਸ਼ਿਕਾਰ ਹੋ ਗਈਆਂ। ਕੌਮੀ ਮਰਕਜ਼ ਕਮਜ਼ੋਰ ਹੋਣ ਕਾਰਨ ਡੇਰੇਦਾਰਾਂ ਦੀ ਚੜ੍ਹ ਮਚ ਗਈ। ਕਿਉਂਕਿ ਵੋਟਾਂ ਪੁਆਉਣ ਦੇ ਲਾਲਚ ਵਿੱਚ ਉਨ੍ਹਾਂ ਸਿੱਖ ਸਿਆਸਤ ਨਾਲ ਗੂੜ੍ਹੀਆਂ ਯਾਰੀਆਂ ਪਾ ਲਈਆਂ। ਅਜਿਹੇ ਬਦਕਿਸਮਤ ਹਾਲਾਤਾਂ ਦਾ ਤਕਾਜ਼ਾ ਇਹ ਹੋਇਆ ਕਿ ਕੌਮੀ ਇਕ ਸੁਰਤਾ ਦੀ ਜਾਮਨ, ਅਕਾਲ ਤਖ਼ਤ ਦੀ ਪ੍ਰਵਾਨਤ ਮਰਯਾਦਾ ਵਾਲਾ ਪੱਖ ਢਿੱਲਾ ਪੈਂਦਾ ਗਿਆ।

ਸਿਆਸੀ ਯਾਰੀਆਂ ਦੀ ਆੜ ਵਿੱਚ ਪਹਿਲਾਂ ਸਿੱਖ ਪੰਥ ਦੀ ਵਿਲੱਖਣਤਾ ਦਾ ਪ੍ਰਤੀਕ ਨਾਨਕਸ਼ਾਹੀ ਕੈਲੰਡਰ ਦਾ ਭੋਗ ਪਾਇਆ ਗਿਆ। ਕੈਲੰਡਰ ਤੋਂ ਬਾਅਦ ਅਗਲਾ ਨਿਸ਼ਾਨਾ ਹੈ ਪੰਥ ਪ੍ਰਵਾਣਤ ਮਰਯਾਦਾ 'ਤੇ ਕੁਹਾੜਾ ਚਲਾਉਣ ਦਾ। ਇਸ ਦੌਰ ਨੂੰ ਮੰਦ-ਭਾਗਾ ਹੀ ਕਿਹਾ ਜਾ ਸਕਦਾ ਹੈ ਕਿ ਕੁੱਝ ਇਕ ਪ੍ਰਚਾਰਕਾਂ ਨੂੰ ਛੱਡ ਕੇ, ਹੋਰ ਕਈ ਸਿੱਖ ਧਿਰਾਂ ਸ੍ਰੀ ਅਕਾਲ ਤਖ਼ਤ ਵਾਲੀ ਮਰਯਾਦਾ ਦੇ ਹੱਥ ਧੋ ਕੇ ਮਗਰ ਪਈਆਂ ਹੋਈਆਂ ਹਨ। ਹੋਰ ਤਾਂ ਹੋਰ ਸ੍ਰੀ ਅਕਾਲ ਤਖ਼ਤ ਦੇ ਕੁੱਝ ਸਾਬਕਾ ਜਥੇਦਾਰ ਇਸ ਮਰਯਾਦਾ ਦੇ ਭੰਡੀ-ਪ੍ਰਚਾਰ ਵਿੱਚ ਸ਼ਾਮਲ ਹੋਏ ਹੋਏ ਹਨ। ਕੋਈ ਦਿੱਲੀ ਦੇ ਇਤਿਹਾਸਕ ਗੁਰਦੁਆਰੇ ਵਿੱਚ ਕਥਾ ਕਰਦਿਆਂ ਇਸ ਨੂੰ ਇੱਕ 'ਮਾਮੂਲੀ ਖਰੜਾ' ਦੱਸ ਰਿਹਾ ਹੈ। ਦੂਸਰਾ ਜਥੇਦਾਰ ਕਹਿ ਰਿਹਾ ਹੈ ਕਿ ਇਹ ਖਰੜਾ ਅਕਾਲ ਤਖ਼ਤ 'ਤੇ ਕਦੇ ਪਾਸ ਹੀ ਨਹੀਂ ਹੋਇਆ। ਇੱਕ ਹੋਰ ਸਿੰਘ ਸਾਹਿਬ ਨੇ ਤਾਂ ਪੰਥ ਪ੍ਰਵਾਨਤ ਰਹਿਤ ਮਰਯਾਦਾ ਵਿੱਚ ਦਰਸਾਈਆਂ ਅੰਮ੍ਰਿਤ-ਸੰਚਾਰ ਦੀਆਂ ਬਾਣੀਆਂ ਵਿੱਚ ਅਦਲਾ-ਬਦਲੀ ਕਰ ਦਿੱਤੀ ਜਿਨ੍ਹਾਂ ਸ਼੍ਰੋਮਣੀ ਕਮੇਟੀ ਮੈਂਬਰਾਂ ਦਾ ਪ੍ਰਥਮ ਫਰਜ਼ ਇਹ ਬਣਦਾ ਸੀ ਕਿ ਉਹ ਆਪਣੇ ਨੇਕ-ਨੀਅਤ ਵਡਾਰੂਆਂ ਦੀ ਘਾਲੀ ਘਾਲਣਾ ਦੇ ਰਾਖੇ ਬਣਦੇ, ਉਹ ਐਮ.ਐਲ.ਏ. ਬਣਨ ਦੀ ਤਾਕ ਵਿੱਚ ਬੁੱਲ੍ਹ ਸੀਂਉ ਕੇ ਬੈਠੇ ਨੇ ! ਜੇ ਕੋਈ ਭਾਈ-ਬਾਬਾ ਇਸ ਮਰਯਾਦਾ ਨੂੰ ਅਪਣਾਉਣ ਵੱਲ ਵਧੇ ਤਾਂ ਉਸ ਦੇ ਗੋਲੀਆਂ ਵੱਜਦੀਆਂ ਹਨ।

ਇਸ ਵਿੱਚ ਕੋਈ ਦੋ ਰਾਵਾਂ ਨਹੀਂ ਕਿ ਪੰਥ ਪ੍ਰਵਾਣਤ ਮਰਯਾਦਾ ਵਿੱਚ ਲੋੜੀਂਦੀਆਂ ਸੋਧਾਂ ਨਹੀਂ ਹੋ ਸਕਦੀਆਂ। ਬਿਲਕੁਲ ਹੋ ਸਕਦੀਆਂ ਨੇ, ਪਰ ਅਜਿਹਾ ਪੰਥਕ-ਜੁਗਤਿ ਅਨੁਸਾਰ ਹੋਣਾ ਚਾਹੀਦਾ ਹੈ। ਕਿਸੇ 'ਕੱਲੇ-ਦੁਕੱਲੇ ਵਲੋਂ ਆਪਣੀ ਮਰਜ਼ੀ ਅਨੁਸਾਰ ਨਹੀਂ ! ਹੁਣ ਇੱਥੇ ਸਵਾਲ ਇਹ ਉੱਠਦਾ ਹੈ ਕਿ ਸ੍ਰੀ ਅਕਾਲ ਤਖ਼ਤ ਦਾ ਜਥੇਦਾਰ ਤੇ ਸ਼੍ਰੋਮਣੀ ਕਮੇਟੀ ਤਾਂ ਸਿਆਸੀ-ਜੂਲੇ 'ਚ ਸਿਰ ਫਸਾਈ ਬੈਠੇ ਨੇ ? ਪੰਥਕ-ਜੁਗਤਿ ਕਿਥੇ, ਕੌਣ ਤੇ ਕਿਵੇਂ ਅਪਣਾਵੇ ? ਸਿੱਧਾ ਜਵਾਬ ਹੈ ਕਿ ਜਿਵੇਂ ਅੱਜ ਤਤਿ ਗੁਰਮਤਿ ਪ੍ਰਚਾਰ ਨੂੰ ਪ੍ਰਣਾਏ ਪ੍ਰਚਾਰਕ, ਉੱਥੇ ਨੰਗੇ ਧੜ ਦੀਵਾਨ ਸਜਾ ਰਹੇ ਨੇ, ਜਿੱਥੇ ਦੇ ਸਿੱਖ ਮਾਈ-ਭਾਈ ਸ਼੍ਰੋਮਣੀ ਕਮੇਟੀ ਚੁਣਨੀ ਹੈ। ਉਨ੍ਹਾਂ ਪ੍ਰਚਾਰਕਾਂ, ਰਾਗੀਆਂ, ਕਥਾ-ਵਾਚਕਾਂ ਦੀ ਯਥਾ-ਸ਼ਕਤਿ ਮਦਦ ਕੀਤੀ ਜਾਵੇ ਜੋ ਸ਼ਬਦ-ਗੁਰੂ ਨਾਲ ਸੰਗਾਂ ਨੂੰ ਜੋੜ ਰਹੇ ਨੇ। ਇਹ ਰਾਹ ਹੈ ਪੰਥ ਪ੍ਰਵਾਣਤ ਰਹਿਤ ਮਰਯਾਦਾ ਨੂੰ ਬਚਾਉਣ ਜਾਂ ਲੋੜੀਂਦੀਆਂ ਸੋਧਾਂ ਕਰਾਉਣ ਦਾ !

*001-408-915-1268*

----- 0 -----

*ਪਿਛਲੇ ਅੰਕ ਤੋਂ*

# ਮਾਨਸਿਕ ਬਿਮਾਰੀਆਂ ਪ੍ਰਤੀ ਅਗਿਆਨਤਾ 'ਚੋਂ ਉਪਜਦੇ ਭਿਆਨਕ ਦੁਖਾਂਤ ਤੇ ਹੱਲ: ਅਮਰੀਕ ਸਿੰਘ ਸ਼ੇਰ ਖਾਂ



*ਅਮਰੀਕ ਸਿੰਘ ਸ਼ੇਰ ਖਾਂ*

AUG

ਖੈਰ, ਡਾਕਟਰ ਸਾਹਬ ਦੀ ਨਿਗਰਾਨੀ ਹੇਠ ਦਵਾ-ਦਾਰੂ ਸ਼ੁਰੂ ਹੋ ਗਿਆ। ਮੈਂ ਮਾਤਾ ਜੀ ਨੂੰ ਪਿੰਡ ਦੇ ਮਾਹੌਲ ਚੋਂ ਕੱਢ ਕੇ ਨੀਮ-ਬੇਹੋਸ਼ੀ ਦੀ ਹਾਲਤ 'ਚ ਈ ਆਪਣੇ ਕੋਲ ਆਪਣੇ ਵਿਦਿਆਲਿਆ ਦੇ ਫਲੈਟ 'ਚ ਲੈ ਗਿਆ। ਪਿੰਡ ਚ ਸਲਾਹਾਂ ਦੇਣ ਵਾਲੀਆਂ ਬੀਬੀਆਂ ਦਾ ਜਮਘਟਾ ਲੱਗਾ ਰਹਿੰਦਾ ਸੀ। ਅਖੇ, ਫਲਾਂ-ਫਲਾਂ ਬਾਬੇ ਕੋਲੋਂ ਹੱਥ ਹੌਲਾ ਕਰਵਾ ਲਓ। ਕਈ ਤਾਂ ਏਥੋਂ ਤੱਕ ਕਹਿ ਦਿੰਦੀਆਂ" ਭੈਣੇਂ। ਮਾਸਟਰ ਬਾਹਲਾ ਜ਼ਿੱਦੀ ਐ, ਕਿਸੇ ਦੀ ਸੁਣਦਾ ਈ ਨਹੀਂ।" ਕੁੱਲ ਡੇਢ ਕੁ ਮਹੀਨਾ ਮੈਂ ਮਾਤਾ ਜੀ ਨੂੰ ਆਪਣੀ ਨਿਗਰਾਨੀ ਹੇਠ ਰੱਖਿਆ। ਸੈਰ-ਸਪਾਟੇ ਦੇ ਨਾਲ-ਨਾਲ ਨੀਂਦ ਦਾ ਵਿਸ਼ੇਸ਼ ਧਿਆਨ ਰੱਖਿਆ ਗਿਆ। ਲੋੜ-ਮੁਤਾਬਕ ਖਾਧ-ਖੁਰਾਕ ਦਿੱਤੀ ਜਾਂਦੀ ਰਹੀ। ਕੁਝ ਸਮੇਂ ਵਿੱਚ ਈ ਮਾਤਾ ਜੀ ਨੌਂ-ਬਰ-ਨੌਂ ਹੋ ਗਏ। ਜਦ ਮਾਤਾ ਜੀ ਬਿਲਕੁੱਲ ਠੀਕ-ਠਾਕ ਹੋ ਕੇ ਪਿੰਡ ਪਹੁੰਚੇ ਤਾਂ ਓਹੀ ਮਾਈਆਂ ਨੇੜੇ ਹੋ-ਹੋ ਵੇਖਣ। ਹੁਣ ਮੇਰੇ ਪਿੰਡ ਦੇ ਲੋਕਾਂ ਨੂੰ ਯਕੀਨ ਹੋ ਗਿਐ ਕਿ ਦਵਾਈਆਂ ਨਾਲ ਵੀ 'ਛਾਇਆ' ਠੀਕ ਹੋ ਜਾਂਦੀ ਏ।

ਇੱਥੇ ਮੈਂ ਇਹ ਵੀ ਦੱਸਣਾ ਆਪਣਾ ਫਰਜ਼ ਸਮਝਦਾ ਹਾਂ ਕਿ ਡਾ: ਜਸਵੰਤ ਸਿੰਘ ਫਰੀਦਕੋਟ ਦੇਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਚੋਂ ਪ੍ਰਿੰਸੀਪਲ ਦੇ ਅਹੁਦੇ ਤੋਂ ਰਿਟਾਇਰਡ ਹੋਏ ਨੇ ਤੇ ਬੜੀ ਗੁਰਮੁਖੀ-ਰੂਹ ਨੇ। ਹਫਤੇ ਚ ਇੱਕ ਦਿਨ ਮਰੀਜ਼ਾਂ ਦਾ ਫਰੀ ਕੈਂਪ ਵੀ ਲਾ ਰਹੇ ਨੇ ਤਾਂ ਜੋ ਪੈਸੇ ਦੀ ਅਣਹੋਂਦ ਖੁਣੋਂ ਕੋਈ ਮਾਨਸਿਕ ਰੋਗੀ ਇਲਾਜ ਤੋਂ ਵਾਂਝਾ ਨਾ ਰਹਿ ਜਾਵੇ। ਐਸੇ ਸਮਾਜ-ਸੇਵੀ ਮਨੋਵਿਗਿਆਨੀਆਂ ਦੀ ਸਾਡੇ ਦੇਸ ਨੂੰ ਅੱਜ ਬੜੀ ਜ਼ਰੂਰਤ ਹੈ।

ਇਸ ਸ਼ੋਅ ਦਾ ਹਿੱਸਾ ਬਣੇ ਪ੍ਰਸਿੱਧ ਮਨੋਵਿਗਿਆਨਕ ਮਾਹਰ ਡਾ. ਹਰੀਸ਼ ਸ਼ੈਟੀ ਦਾ ਕਹਿਣਾ ਹੈ ਕਿ ਜੇਕਰ ਕਿਸੇ ਨੂੰ ਬਾਹਰੀ ਮੋਚ ਆ ਜਾਵੇ ਤਾਂ ਬਾਹਰੀ ਸੋਜਸ਼ ਨੂੰ ਵੇਖ ਕੇ ਅਸੀਂ ਤੁਰੰਤ ਮਰੀਜ਼ ਨੂੰ ਹੱਡੀਆਂ ਦੇ ਡਾਕਟਰ ਵੱਲ ਭਜਾ ਤੁਰਦੇ ਹਾਂ। ਇਵੇਂ ਈ ਜੇ ਕਿਸੇ ਦੀ ਲੱਤ-ਬਾਂਹ ਨੂੰ ਫਰੈਕਚਰ (ਟੁੱਟ-ਭੱਜ) ਆ ਜਾਵੇ ਤਾਂ ਵੀ ਅਸੀਂ ਡਾਕਟਰ ਵੱਲ ਜਾਣ ਨੂੰ ਇੱਕ ਸੈਕਿੰਡ ਨਹੀਂ ਲਾਉਂਦੇ। ਇਵੇਂ ਈ ਸਾਡੇ ਮਨ ਨੂੰ ਵੀ ਕਈ ਵਾਰ ਮੋਚ ਆ ਜਾਂਦੀ ਹੈ ਤੇ ਕਈ ਵਾਰ ਮਨ ਨੂੰ ਫਰੈਕਚਰ ਵੀ ਹੋ ਜਾਂਦੈ। ਜਦ ਐਸੇ ਹਲਾਤ ਬਣਦੇ ਹਨ ਤਾਂ ਮਨ ਦਾ ਇਲਾਜ ਕਰਾਉਣ ਦੀ ਅਸੀਂ ਕਦੇ ਲੋੜ ਈ ਨਹੀਂ ਸਮਝੀ। ਏਸੇ ਕਰਕੇ ਈ ਅਨੇਕਾਂ ਭਿਆਨਕ ਦੁਖਾਂਤ ਸਾਡੇ ਸਮਾਜ ਚ ਰੋਜ਼ਾਨਾ ਵਾਪਰਦੇ ਰਹਿੰਦੇ ਹਨ। ਕੋਈ ਆਪਣੀ ਜੀਵਨ ਲੀਲ੍ਹਾ ਖਤਮ ਕਰ ਲੈਂਦਾ ਹੈ ਤੇ ਕੋਈ ਦੂਜਿਆਂ ਦੀਆਂ ਜ਼ਿੰਦਗੀਆਂ ਨਾਲ ਖਿਲਵਾੜ ਕਰਨ ਲੱਗ ਜਾਂਦਾ ਹੈ।

ਇਸ ਸ਼ੋਅ ਵਿੱਚ ਅਨੇਕਾਂ ਮਾਨਸਿਕ ਰੋਗਾਂ ਦੀਆਂ ਵੱਖ-ਵੱਖ ਕਿਸਮਾਂ ਤੇ ਵੀ ਵਿਚਾਰ-ਚਰਚਾ ਹੋਈ। ਇਹਨਾਂ ਅਲੱਗ-ਅਲੱਗ ਰੋਗਾਂ ਚ ਉਦਾਸੀਨਤਾ (Depression) ਤੋਂ ਇਲਾਵਾ ਹੋਰ ਕਈ ਤਰ੍ਹਾਂ ਦੇ ਡਰਾਂ (Phobias) ਦੀ ਗੱਲ ਸਾਂਝੀ ਕੀਤੀ ਗਈ। ਜੇ ਡਰਾਂ ਦੀ ਗੱਲ ਕੀਤੀ ਜਾਵੇ ਤਾਂ ਕਿਸੇ ਨੂੰ ਇਉਂ ਲੱਗਣ ਲੱਗਦਾ ਹੈ ਕਿ ਉਸਦੀ ਮੌਤ ਜ਼ਰੂਰ ਐਕਸੀਡੈਂਟ ਨਾਲ ਹੋਏਗੀ। ਅਜਿਹਾ ਮਰੀਜ਼ ਸਕੂਟਰ-ਕਾਰ-ਬੱਸ ਆਦਿਕ ਵਹੀਕਲਾਂ ਤੇ ਚੜ੍ਹਨ ਤੋਂ ਤ੍ਰਹਿੰਦਾ ਹੈ। ਕਿਸੇ ਨੂੰ ਭਰੇ-ਭਰਾਤੇ ਘਰ ਚ ਵੀ ਭੁੱਖ-ਨੰਗ ਵਰਤ ਜਾਣ ਦਾ ਡਰ ਸਤਾਉਂਦਾ ਰਹਿੰਦਾ ਹੈ। ਕਿਸੇ ਨੂੰ ਉੱਚੀਆਂ ਇਮਾਰਤਾਂ ਤੋਂ ਡਰ, ਕਿਸੇ ਨੂੰ ਭੀੜੀਆਂ ਥਾਵਾਂ ਤੋਂ ਡਰ, ਕਿਸੇ ਨੂੰ ਬੱਦਲਾਂ ਦੀ ਗਰਜਣ ਤੋਂ ਡਰ ਤੇ ਕਿਸੇ ਨੂੰ ਬਿਜਲੀ ਦੀ ਚਮਕ ਤੋਂ ਡਰ। ਇਹਨਾਂ ਡਰਾਂ ਦਾ ਵੇਰਵਾ ਕਥਨ ਤੋਂ ਬਾਹਰ ਹੈ।

ਜੇਕਰ ਤੁਹਾਨੂੰ ਵੀ ਐਸਾ ਕੋਈ ਡਰ ਹੈ ਤਾਂ ਜ਼ਰੂਰ ਹੀ ਕਿਸੇ ਮਨੋਵਿਗਿਆਨਕ ਕੌਂਸਲਰ ਜਾਂ ਮਾਹਰ ਦਾ ਬੂਹਾ ਖੜਕਾਉਣਾ ਚਾਹੀਦਾ ਹੈ।

ਡਾ: ਹਰੀਸ਼ ਸ਼ੈਟੀ ਮੁਤਾਬਕ ਕਈ ਵਾਰ ਛੋਟੀ ਉਮਰ ਦੇ ਬੱਚਿਆਂ ਵਿੱਚ ਹੀ ਘਰੇਲੂ ਸੰਸਕਾਰਾਂ ਕਰਕੇ ਜਾਂ ਆਸ-ਪਾਸ ਦੇ ਵਾਤਾਵਰਨਿਕ ਮਾਹੌਲ ਰਾਹੀਂ ਮਾਨਸਿਕ ਅਸਾਵਾਂਪਣ ਘਰ ਕਰ ਬੈਠਦਾ ਹੈ।ਮਸਲਨ ਕਈ ਵਾਰ ਦਸ ਕੁ ਸਾਲ ਦਾ ਬੱਚਾ ਜਾਂ ਬੱਚੀ ਇਹ ਕਹਿਣ ਲੱਗਦੀ ਹੈ ਕਿ ਮੇਰਾ ਭਗਵਾਨ ਕੋਲ ਜਾਣ ਨੂੰ ਦਿਲ ਕਰਦੈ।ਬੱਚਾ ਬਿਮਾਰੀ ਦੇ ਚਿੰਨ ਪ੍ਰਗਟ ਕਰ ਰਿਹਾ ਹੈ ਪਰ ਅਸੀਂ ਹਿੰਦੁਸਤਾਨੀ ਐਸੀ ਗੱਲ ਨੂੰ ਬੜਾ ਸ਼ੁਭ ਸ਼ਗਨ ਸਮਝਦੇ ਹਾਂ ਤੇ ਤੁਰੰਤ ਖੁਸ਼ ਹੋ ਜਾਂਦੇ ਹਾਂ ਤੇ ਖੁਸ਼ੀ ਨਾਲ ਫੁੱਲੇ ਹੋਏ ਕਹਿੰਦੇ ਹਾਂ " ਸਾਡਾ ਬੱਚਾ ਤਾਂ ਜਮਾਂਦਰੂ ਹੀ ਅਧਿਆਤਮਕ ਅਵਸਥਾ ਵਾਲਾ ਹੈ। "ਪਰ ਥੋੜ੍ਹੇ ਦਿਨਾਂ ਬਾਦ ਬੱਚਾ ਆਤਮ-ਹੱਤਿਆ ਰਾਹੀਂ ਸਚਮੁੱਚ ਹੀ ਭਗਵਾਨ ਕੋਲ ਜਾ ਪਹੁੰਚਦਾ ਹੈ।ਹੁਣ ਸਾਡੇ ਕੋਲ ਹੱਥ ਮਲਣ ਤੋਂ ਸਿਵਾਇ ਕੋਈ ਚਾਰਾ ਨਹੀਂ। ਅਨੇਕਾਂ ਸਕੂਲ ਜਾਣ ਵਾਲੇ ਬੱਚੇ ਆਪਣੇ ਸਕੂਲੀ ਮਾਹੌਲ ਤੋਂ ਜਾਂ ਕਿਸੇ ਹੋਰ ਸ਼ੋਸ਼ਣ ਆਦਿਕ ਤੋਂ ਤੰਗ ਆ ਕੇ ਛੋਟੀ ਉਮਰੇ ਹੀ ਰੱਬ ਨੂੰ ਪਿਆਰੇ ਹੋ ਰਹੇ ਹਨ।ਇਕਲੌਤੇ ਮਾਪਿਆਂ ਲਈ ਇਹ ਸਭ ਤੋਂ ਵੱਡਾ ਸਦਮਾ ਸਾਬਤ ਹੁੰਦਾ ਹੈ।

ਮੇਰੇ ਆਪਣੇ ਪਿੰਡ ਚ ਜਮਾਂਦਰੂ ਜਟਾਧਾਰੀ ਬੱਚਾ ਪੈਦਾ ਹੋਇਆ।ਅੰਧ-ਵਿਸ਼ਵਾਸੀ ਲੋਕ ਉਹਨੂੰ ਬਾਲਕ ਨਾਥ ਦੇ ਰੂਪ ਚ ਵੇਖਣ ਲੱਗੇ।ਬੱਚਾ ਵੀ ਲੋਕਾਂ ਦੇ ਪ੍ਰਭਾਵ ਹੇਠ ਬਚਪਨ 'ਚ ਹੀ ਆਪਣੇ ਆਪ ਨੂੰ ਦੈਵੀ-ਪੁਰਸ਼ ਕਹਾਉਣ ਵਾਲੇ ਪਾਸੇ ਚੱਲ ਪਿਆ।ਦਲਿਤ ਵਰਗ ਦੇ ਗਰੀਬ ਮਾਪਿਆਂ ਦਾ ਵੀ ਚੰਗਾ ਹਲਵਾ-ਮਾਂਡਾ ਚੱਲ ਪਿਆ।ਜਦ ਬੱਚਾ ਦਸ ਕੁ ਸਾਲ ਦਾ ਹੀ ਹੋਇਆ ਤਾਂ ਆਪਣੇ ਇੱਕ-ਦੋ ਚੇਲਿਆਂ ਸਮੇਤ ਪਿੰਡ ਦੇ ਲਾਗੇ ਵਾਲੀ ਵੱਡੀ ਨਹਿਰ ਫਿਰੋਜ਼ਪੁਰ ਫੀਡਰ ਦੇ ਕਿਨਾਰੇ ਚਲਾ ਗਿਆ।ਅਖੇ, ਅੱਜ ਮੈਂ ਕਰਾਮਾਤ ਦਿਖਾਵਾਂਗਾ।ਇਹ ਕਹਿ ਕੇ ਉਸਨੇ ਨਹਿਰ ਵਿੱਚ ਛਲਾਂਗ ਲਗਾ ਦਿੱਤੀ।ਅੰਧ-ਵਿਸ਼ਵਾਸੀ ਮਾਪੇ ਇਹੀ ਕਹਿੰਦੇ ਰਹੇ ਕਿ ਉਹਨਾਂ ਦਾ ਕਰਾਮਾਤੀ ਬੱਚਾ ਵਾਪਸ ਆਵੇਗਾ ਪਰ ਐਸਾ ਨਾ ਕੁਝ ਹੋਣਾ ਸੀ, ਨਾ ਹੋਇਆ। ਕਈ ਸਾਲਾਂ ਬਾਦ ਹੁਣ ਅੰਧ-ਵਿਸ਼ਵਾਸ ਦੀ ਪੱਟੀ ਲੱਥੀ ਏ ਤਾਂ ਰੋਂਦੇ ਹਨ।

ਪੰਜਾਬ ਦੇ ਲਗਭਗ ਸਾਰੇ ਅਖਬਾਰ ਅਕਸਰ ਹੀ ਭਰੇ ਰਹਿੰਦੇ ਹਨ ਕਿ ਪ੍ਰੇਮੀ-ਪ੍ਰੇਮਿਕਾ ਨੇ ਮਿਲ ਕੇ ਪਤੀ ਦਾ ਕਤਲ ਕੀਤਾ ਜਾਂ ਫਿਰ ਤਿੰਨ ਬੱਚਿਆਂ ਦੀ ਮਾਂ ਬੱਚਿਆਂ ਨੂੰ ਛੱਡ ਪ੍ਰੇਮੀ ਨਾਲ ਫਰਾਰ ਹੋ ਗਈ।ਐਸੀਆਂ ਸਭ ਖਬਰਾਂ ਪ੍ਰੇਮੀ ਜਾਂ ਪ੍ਰੇਮਿਕਾਵਾਂ ਦੀਆਂ ਨਹੀਂ ਸਗੋਂ ਬੀਮਾਰ ਮਾਨਸਿਕਤਾ ਵਾਲੇ ਲੋਕਾਂ ਦੀਆਂ ਹਨ।ਐਸੇ ਲੋਕ ਜੇ ਸਮੇਂ ਸਿਰ ਆਪਣੇ ਏਸ ਅਖੌਤੀ ਪ੍ਰੇਮ ਨੂੰ ਆਪਣੀ ਬੀਮਾਰੀ ਸਮਝ ਲੈਣ ਤੇ ਸਮੇਂ ਸਿਰ ਕਿਸੇ ਮਨੋਚਕਿਤਸਕ ਦੀ ਸਲਾਹ ਲੈ ਲੈਣ ਤਾਂ ਉਹ ਵਾਪਰਨ ਵਾਲੇ ਦੁਖਾਂਤ ਤੋਂ ਬਚ ਜਾਣਗੇ।

ਬਹੁਤ ਸਾਰਾ ਮਨੋਵਿਗਿਆਨਕ ਸਾਹਿਤ ਪੜ੍ਹਨ ਕਰਕੇ ਮੇਰਾ ਆਪਣਾ ਇਹ ਦਾਅਵਾ ਹੈ ਕਿ ਜੇਕਰ ਸਾਡੇ ਸਮਾਜ ਵਿੱਚ ਮਨੋਵਿਗਿਆਨ ਨਾਲ ਸੰਬੰਧਿਤ ਸਾਹਿਤ ਪੜ੍ਹਨ ਦੀ ਰੁਚੀ ਪੈਦਾ ਹੋ ਜਾਵੇ ਤਾਂ ਵੀ ਇਹਨਾਂ ਵਾਪਰਨ ਵਾਲੇ ਦੁਖਾਂਤਾਂ ਨੂੰ ਕਾਫੀ ਹੱਦ ਤੱਕ ਠੱਲ੍ਹ ਪਾਈ ਜਾ ਸਕਦੀ ਹੈ।

ਇਸ ਸ਼ੋਅ ਵਿੱਚ ਰਤਨਾ ਛਿੱਬਰ ਨਾਂ ਦੀ ਇੱਕ ਸ਼ੇਰ-ਦਿਲ ਪੰਜਾਬਣ ਦੇ ਦਰਸ਼ਨ ਵੀ ਕਰਵਾਏ ਗਏ ਜਿਸਦੇ ਭਰਾ ਨੂੰ 'ਸਕਿਜ਼ੋਫਿਨੀਆ' ਨਾਂ ਦੀ ਮਾਨਸਿਕ ਬੀਮਾਰੀ ਹੋ ਗਈ। ਐਸੀ ਬੀਮਾਰੀ ਚ ਮਰੀਜ਼ ਊਲ-ਜਲੂਲ ਬੋਲਦਾ ਰਹਿੰਦਾ ਹੈ। ਵਿਆਹੀ-ਵਰ੍ਹੀ ਰਤਨਾ ਨੇ ਜਦ ਆਪਣੇ ਇਕਲੌਤੇ ਭਰਾ ਦਾ ਇਲਾਜ ਕਰਵਾਉਣਾ ਸ਼ੁਰੂ ਕੀਤਾ ਤਾਂ ਪਤੀ ਨੇ ਇਸਦੀ ਵਿਰੋਧਤਾ ਕੀਤੀ। ਉਸਦਾ ਕਹਿਣਾ ਸੀ ਕਿ ਏਸ ਪਾਗਲ ਨਾਲ ਰਹਿ ਕੇ ਤੂੰ ਵੀ ਐਸੀ ਹੀ ਹੋ ਜਾਵੇਂਗੀ। ਕਿਉਂਕਿ ਸਾਡੇ ਸਮਾਜ ਦੇ ਜ਼ਿਆਦਾਤਰ ਲੋਕ ਇਉਂ ਹੀ ਸੋਚਦੇ ਹਨ ਕਿ ਜੇਕਰ ਕੋਈ ਇੱਕ ਵਾਰ ਮਾਨਸਿਕ ਰੋਗੀ ਹੋ ਗਿਆ ਤਾਂ ਸਮਝੋ ਉਹ ਉਮਰ ਭਰ ਲਈ ਐਸਾ ਹੀ ਰਹਿਗਾ।ਸਾਡੇ ਸਮਾਜ ਚ ਇਹ ਧਾਰਨਾ ਵੀ ਪੱਕ ਚੁੱਕੀ ਹੈ ਕਿ 'ਵਹਿਮ ਦਾ ਕੋਈ ਇਲਾਜ ਨਹੀਂ' ਜਦ ਕਿ ਇਸ ਅਖਾਣ ਦਾ ਸੰਦਰਭ ਹੋਰ ਹੈ।ਇਸ ਅਖਾਣ ਦਾ ਬੀਮਾਰੀ ਵਾਲੇ 'ਵਹਿਮ' ਨਾਲ ਕੋਈ ਸੰਬੰਧ ਨਹੀਂ।ਖੈਰ, ਇਸ ਸ਼ੇਰ-ਦਿਲ ਰਤਨਾ ਨੂੰ ਸਹੁਰੇ ਘਰ ਤੋਂ ਬਾਹਰ ਦਾ ਰਸਤਾ ਦਿਖਾ ਦਿੱਤਾ ਗਿਆ ਪਰ ਰਤਨਾ ਨੇ ਆਪਣੇ ਛੋਟੇ ਭਰਾ ਦਾ ਸਾਥ ਨਹੀਂ ਛੱਡਿਆ। ਉਸਦਾ ਮਨੋਵਿਗਿਆਨਕ ਮਾਹਰਾਂ ਤੋਂ ਨਿਰੰਤਰ ਇਲਾਜ ਕਰਾਇਆ।'ਆਸ਼ਾ' ਨਾਂ ਦੀ ਸੰਸਥਾ ਖੜ੍ਹੀ ਕਰਕੇ ਅਨੇਕਾਂ ਹੋਰ ਐਸੇ ਮਾਨਸਿਕ ਰੋਗੀਆਂ ਦੇ ਇਲਾਜ ਦੇ ਨਾਲ-ਨਾਲ ਉਹਨਾਂ ਦੇ ਮੁੜ-ਵਸੇਬੇ ਦਾ ਇੰਤਜ਼ਾਮ ਕੀਤਾ।ਰਤਨਾ ਛਿੱਬਰ ਅੱਜ ਜਿੱਥੇ ਮਾਨਸਿਕ ਰੋਗੀਆਂ ਲਈ ਆਸ ਦੀ ਕਿਰਨ ਬਣੀ ਹੋਈ ਹੈ ਉੱਥੇ ਇਹਨਾਂ ਲੋਕਾਂ ਨੂੰ ਹੀ ਰੁਜ਼ਗਾਰ ਦੇ ਕੇ ਆਪਣੇ ਹੱਥੀਂ ਸ਼ੁਰੂ ਕੀਤੀ ਕਲ-ਪੁਰਜਿਆਂ ਦੀ ਛੋਟੀ ਜਿਹੀ ਫੈਕਟਰੀ ਨੂੰ ਬੁਲੰਦੀਆਂ ਤੇ

ਪਹੁੰਚਾ ਕੇ ਵਿਦੇਸ਼ਾਂ ਤੱਕ ਆਪਣਾ ਮਾਲ ਸਪਲਾਈ ਕਰ ਰਹੀ ਹੈ।

ਸ਼ੋਅ ਵਿੱਚ ਮਾਨਸਿਕ ਬੀਮਾਰੀਆਂ ਤੇ ਹੋ ਰਹੀ ਚਰਚਾ ਨੂੰ ਅੱਗੇ ਵਧਾਉਂਦੇ ਹੋਏ ਡਾ. ਸੁਪੀਦਤੋ ਚੈਟਰਜੀ ਦਾ ਕਹਿਣਾ ਹੈ ਕਿ ਮਾਨਸਿਕ ਰੋਗੀਆਂ ਵਿੱਚ ਅਲੱਗ-ਅਲੱਗ ਡਰਾਂ ਤੋਂ ਇਲਾਵਾ 'ਸ਼ੱਕ' ਦੀ ਬੀਮਾਰੀ ਵੀ ਅਕਸਰ ਪਾਈ ਜਾਂਦੀ ਹੈ। ਤੁਸੀਂ ਰੋਗੀ ਨੂੰ ਪਾਣੀ ਦਾ ਗਿਲਾਸ ਦੇ ਰਹੇ ਹੋ, ਉਹ ਸਮਝੀ ਬੈਠਾ ਹੈ ਕਿ ਸਾਹਮਣੇ ਵਾਲਾ ਇਸ ਗਲਾਸ ਵਿੱਚ ਜ਼ਰੂਰ ਹੀ ਉਸਨੂੰ ਡੁਬੋ ਕੇ ਮਾਰ ਸੁੱਟੇਗਾ। ਉਹ ਪਾਣੀ ਦੇ ਗਲਾਸ ਤੋਂ ਡਰਦਾ ਮੂਹਰੇ-ਮੂਹਰੇ ਭੱਜਣ ਲੱਗਦਾ ਹੈ।

ਏਵੇਂ ਈ ਭੀ-ਪੋਲਓਰ ਧਸਿੰਰਦਏਰ ਨਾਂ ਦੀ ਬੀਮਾਰੀ ਵੀ ਕਈ ਰੋਗੀਆਂ ਚ ਦੇਖੀ ਜਾਂਦੀ ਹੈ।ਐਸੀ ਬੀਮਾਰੀ ਤੋਂ ਗ੍ਰਸਤ ਮਰੀਜ਼ ਬਿਨਾ ਕਾਰਨ ਈ ਖੁਸ਼ ਹੋਈ ਜਾਂਦੇ ਹਨ।ਕਈ ਵਾਰ ਉਹਨਾਂ ਦੀ ਸੋਚ-ਵਿਚਾਰ ਬਹੁਤ ਜ਼ਿਆਦਾ ਵਧ ਜਾਂਦੀ ਹੈ। ਇਹ ਬਿਲਕੁੱਲ ਓਹੀ ਸਥਿਤੀ ਹੁੰਦੀ ਹੈ ਜਿਵੇਂ ਕਿਸੇ ਕਾਰ ਦੀ ਰੇਸ ਵਧਾਈ ਜਾਓ-ਵਧਾਈ ਜਾਓ ਪਰ ਘਟਣ ਵਾਲੇ ਪਾਸੇ ਨੂੰ ਪੈਰ ਕਦੇ ਆਉਂਦਾ ਹੀ ਨਾ ਹੋਵੇ।ਅੰਤ, ਵਿਚਾਰਾਂ ਦੀ ਵਧੀ ਹੋਈ ਇਹ ਰੇਸ ਇੱਕ ਵੱਡੇ 'ਮਾਨਸਿਕ ਹਾਦਸੇ' ਨੂੰ ਜਨਮ ਦੇ ਜਾਂਦੀ ਹੈ ਜਿਸ ਵਿੱਚ ਮਨ ਬੁਰੀ ਤਰ੍ਹਾਂ ਚਕਨਾਚੂਰ ਹੋ ਜਾਂਦਾ ਹੈ। ਰੋਗੀ ਦੇ ਮਨ ਦੇ ਅਣਗਿਣਤ ਟੁਕੜੇ ਹੋ ਚੁੱਕੇ ਹੁੰਦੇ ਹਨ। ਐਸੀ ਸਥਿਤੀ ਵਿੱਚ ਪਹੁੰਚਣ ਤੋਂ ਪਹਿਲਾਂ ਈ ਜੇਕਰ ਸਹੀ ਮਨੋਵਿਗਿਆਨਕ ਮਾਹਰ ਤੱਕ ਪਹੁੰਚ ਬਣਾਈ ਜਾਵੇ ਤਾਂ ਰੋਗੀ ਦਾ ਵੱਡਾ ਨੁਕਸਾਨ ਹੋਣੋਂ ਬਚ ਸਕਦਾ ਹੈ ਤੇ ਬੀਮਾਰੀ ਵੀ ਛੇਤੀ ਠੀਕ ਹੋ ਜਾਂਦੀ ਹੈ।

ਇਸ ਭੀ-ਪੋਲਓਰ ਧਸਿੰਰਦਏਰ ਦੇ ਬਿਲਕੁੱਲ ਉਲਟ ਕਈ ਤਰ੍ਹਾਂ ਦੀਆਂ ਮਾਨਸਿਕ ਬੀਮਾਰੀਆਂ ਹੋਰ ਵੀ ਹਨ ਜਿੰਨ੍ਹਾਂ 'ਚ ਸੋਚ-ਵਿਚਾਰ ਤੇਜ਼ ਹੋਣ ਦੀ ਬਿਜਾਇ ਬਿਲਕੁੱਲ ਧੀਮੀ ਹੋ ਜਾਂਦੀ ਹੈ। ਆਦਮੀ ਜਾਂ ਤਾਂ ਲੇਟਿਆ ਹੀ ਰਹਿੰਦਾ ਹੈ ਜਾਂ ਕੋਈ ਵੀ ਕੰਮ ਕਰਨ ਨੂੰ ਉੱਕਾ ਦਿਲ ਨਹੀਂ ਕਰਦਾ।ਐਸੀ ਹਾਲਤ ਵਿੱਚ ਵੀ ਮਨੋਵਿਗਿਆਨਕ ਮਾਹਰ ਨਾਲ ਜ਼ਰੂਰ ਸਲਾਹ-ਮਸ਼ਵਰਾ ਕਰਨਾ ਚਾਹੀਦਾ ਹੈ।

ਇਸ ਸ਼ੋਅ ਵਿੱਚ ਵੱਖ-ਵੱਖ ਧਰਮਾਂ ਦੇ ਅਨੇਕਾਂ ਧਾਰਮਿਕ ਸ਼ਵੀ ਵਾਲੇ ਲੋਕਾਂ ਨਾਲ ਵੀ ਗੱਲ-ਬਾਤ ਕਰਵਾਈ ਗਈ ਜਿੰਨ੍ਹਾਂ ਦਾ ਸਾਫ ਮੰਨਣਾ ਸੀ ਕਿ ਬਹੁਤੀ ਵਾਰ ਧਾਰਮਿਕ ਕਰਮ-ਕਾਂਡਾਂ ਰਾਹੀਂ ਮਾਨਸਿਕ ਰੋਗੀਆਂ ਦਾ ਇਲਾਜ਼ ਕਰਨ ਦੇ ਨਾਂ ਥੱਲੇ ਉਹਨਾਂ ਦਾ ਇਲਾਜ ਨਹੀਂ ਕੀਤਾ ਜਾਂਦਾ ਸਗੋਂ ਉਹਨਾਂ ਨੂੰ ਠੱਗਿਆ ਹੀ ਜਾਂਦਾ ਹੈ ਜਦਕਿ ਅਸਲੀਅਤ ਇਹ ਹੁੰਦੀ ਹੈ ਕਿ ਰੋਗ ਹੋਰ ਤੀਬਰਤਾ ਨਾਲ ਵਧਦਾ ਰਹਿੰਦਾ ਹੈ।ਤਾਮਿਲਨਾਡੂ ਦੇ ਸ਼ਹਿਰ ਇਰਵਾੜੀ ਵਿੱਚ ਇੱਕ ਦਰਗਾਹ 'ਤੇ ਹਜ਼ਾਰਾਂ ਲੋਕ ਮਾਨਸਿਕ ਬੀਮਾਰੀਆਂ ਦੇ ਠੀਕ ਹੋਣ ਦੀ ਇੱਛਾ ਨਾਲ ਸਿਜਦਾ ਕਰਨ ਆਉਂਦੇ ਹਨ ਪਰ ਹੁਣ ਦਰਗਾਹ ਦੇ ਪ੍ਰਬੰਧਕਾਂ ਨੂੰ ਵੀ ਸਮਝ ਪੈ ਚੁੱਕੀ ਹੈ ਕਿ ਇਕੱਲੇ ਦਰਗਾਹ ਦੇ ਸਿਜਦੇ ਨਾਲ ਕੁਝ ਨਹੀਂ ਹੋਣ ਵਾਲਾ, ਇਸ ਲਈ ਡਾਕਟਰੀ ਇਲਾਜ ਜ਼ਰੂਰੀ ਹੈ। ਹੁਣ ਉਹਨਾਂ ਨੇ ਖੁਦ ਇੱਥੇ ਇੱਕ ਮਾਨਸਿਕ ਹਸਪਤਾਲ ਦਾ ਨਿਰਮਾਣ ਕਰਵਾ ਲਿਆ ਹੈ।ਹੁਣ ਦੁਆ ਤੇ ਦਵਾ ਦੋਹਾਂ ਦੇ ਸੁਮੇਲ ਨਾਲ ਕਮਾਲ ਦੇ ਨਤੀਜੇ ਸਾਹਮਣੇ ਆ ਰਹੇ ਹਨ।

ਕਿਸੇ ਵਕਤ ਸਾਡੇ ਪੰਜਾਬ ਦੇ ਲੋਕ ਵੀ ਐਸੀਆਂ ਮਾਨਸਿਕ ਬੀਮਾਰੀਆਂ ਦੇ ਇਲਾਜ ਲਈ ਹਿਮਾਚਲ ਦੀਆਂ ਪਹਾੜੀਆਂ ਚ ਸਥਿਤ ਬਾਬੇ ਵਡਭਾਗ ਸਿੰਘ ਦੇ ਡੇਰੇ ਵੱਲ ਚਾਲੇ ਪਾਉਂਦੇ ਸੀ ਪਰ ਸਾਲਾਂ-ਬੱਧੀ ਗੇੜੇ ਕੱਢਣ ਤੋਂ ਬਾਦ ਬੀਮਾਰੀ ਦਾ ਪ੍ਰਕੋਪ ਆਪਣੀ ਚਰਮ-ਸੀਮਾ ਤੇ ਪਹੁੰਚ ਜਾਂਦਾ ਸੀ।ਚੰਗੀ ਗੱਲ ਹੈ ਕਿ ਇਸ ਡੇਰੇ ਦੇ ਮੌਜੂਦਾ ਮੁਖੀ ਬਾਬਾ ਸਵਰਨਜੀਤ ਸਿੰਘ ਨੇ ਹੁਣ ਉੱਥੇ ਸਿਰ ਘੁਮਾਉਣ ਤੇ ਚੌਂਕੀਆਂ ਆਦਿ ਦੇਣ ਤੇ ਪਾਬੰਦੀ ਲਾ ਦਿਤੀ ਹੈ।ਉਹ ਵੱਖਰੀ ਗੱਲ ਹੈ ਕਿ ਇਸ ਡੇਰੇ ਦਾ ਨਾਂ ਵਰਤ ਕੇ ਹਾਲੇ ਵੀ ਪਿੰਡਾਂ ਚ ਕਈ ਅਖੌਤੀ 'ਸਿਆਣੀਆਂ' ਔਰਤਾਂ ਤੇ ਮਰਦ ਆਪਣੀ ਠੱਗੀ-ਠੋਰੀ ਚਲਾਈ ਜਾਂਦੇ ਹਨ।

ਇਸ ਸ਼ੋਅ ਵਿੱਚ ਸਰਕਾਰੀ ਪੱਧਰ ਤੇ ਮਾਨਸਿਕ ਰੋਗੀਆਂ ਦੇ ਮਾੜੇ ਇਲਾਜ ਦਾ ਮੁੱਦਾ ਵੀ ਉੱਠਿਆ। ਮਾਨਸਿਕ ਰੋਗੀਆਂ ਦੇ ਹਸਪਤਾਲਾਂ ਨੂੰ ਸਾਡਾ ਸਮਾਜ ਵੀ ਅਕਸਰ 'ਪਾਗਲਖਾਨਾ' ਕਹਿ ਕੇ ਉਹਤੋਂ ਆਪਣੀ ਦੂਰੀ ਬਣਾਈ ਰੱਖਦਾ ਹੈ ਜਿਸ ਕਰਕੇ ਇਹਨਾਂ ਹਸਪਤਾਲਾਂ ਚ ਇਲਾਜ-ਅਧੀਨ ਮਰੀਜ਼ਾਂ ਦੀ ਬੜੀ ਤਰਸਯੋਗ ਹਾਲਤ ਹੁੰਦੀ ਹੈ। ਉਹਨਾਂ ਦੀ ਸਾਫ-ਸਫਾਈ ਵੱਲ ਉੱਕਾ ਹੀ ਧਿਆਨ ਨਹੀਂ ਦਿੱਤਾ ਜਾਂਦਾ।ਬਿਸਤਰਿਆਂ ਵਿੱਚ ਖਟਮਲ ਸੂਅ ਚੁਕੇ ਹੁੰਦੇ ਹਨ। ਇਹ ਮਾਨਸਿਕ ਰੋਗੀ ਸਹੀ ਤਰ੍ਹਾਂ ਸੌਂ ਵੀ ਨਹੀਂ ਸਕਦੇ।ਪਹਿਲਾਂ ਈ ਮਾਨਸਿਕ ਬੀਮਾਰੀ ਦੇ ਭੰਨੇ ਮਰੀਜ਼ ਹੋਰ ਗਹਿਰੇ ਸਦਮੇ ਵਿੱਚ ਪਹੁੰਚ ਜਾਂਦੇ ਹਨ। ਐਸੀ ਹਾਲਤ ਚ ਮਰੀਜ਼ਾਂ ਦਾ ਠੀਕ ਹੋ ਪਾਉਣਾ ਨਾ-ਮੁਮਕਿਨ ਹੁੰਦਾ

ਹੈ। ਸ਼ਾਇਦ ਏਸੇ ਲਈ ਹੀ ਸਾਡੇ ਲੋਕਾਂ 'ਚ ਇਹ ਧਾਰਨਾ ਬਣੀ ਹੋਈ ਹੈ ਕਿ ਇੱਕ ਵਾਰ ਮਾਨਸਿਕ ਰੋਗੀ ਬਣਨ ਤੋਂ ਬਾਦ ਬੰਦਾ ਕਦੇ ਆਮ-ਜ਼ਿੰਦਗੀ ਚ ਵਾਪਸ ਪਰਤ ਹੀ ਨਹੀਂ ਸਕਦਾ ਜਦ ਕਿ ਇਹ ਧਾਰਨਾ ਅਜੋਕੇ ਸਮੇਂ ਚ ਹਜ਼ਾਰਾਂ ਕੇਸਾਂ ਵਿੱਚ ਨਿਰਮੂਲ ਸਾਬਤ ਹੋਈ ਹੈ। ਸਹੀ ਇਲਾਜ਼ ਦੇ ਨਾਲ-ਨਾਲ ਮਰੀਜ਼ ਨੂੰ ਸਹੀ ਵਾਤਾਵਰਨ ਦੇਣਾ ਸੋਨੇ ਤੇ ਸੁਹਾਗੇ ਦਾ ਕੰਮ ਕਰਦਾ ਹੈ।

ਇਸ ਸ਼ੋਅ ਵਿੱਚ ਜਿੱਥੇ ਸਰਕਾਰੀ ਬਦ-ਇੰਤਜ਼ਾਮੀ ਨੂੰ ਕੋਸਿਆ ਗਿਆ ਉੱਥੇ ਬੰਗਲੌਰ ਵਿੱਚ ਬਣੇ ਹੋਏ ਉਚਤਮ ਦਰਜ਼ੇ ਦੇ 'ਮਾਨਸਿਕ ਰੋਗਾਂ ਦੇ ਰਾਸ਼ਟਰੀ ਹਸਪਤਾਲ' ਦੀ ਕਾਰਗੁਜ਼ਾਰੀ ਦੀ ਭਰਪੂਰ ਪ੍ਰਸ਼ੰਸਾ ਵੀ ਕੀਤੀ ਗਈ। ਕੇਂਦਰ ਸਰਕਾਰ ਦੇ ਇਸ ਹਸਪਤਾਲ ਵਿਚ ਸਿਰਫ ਨਾ-ਮਾਤਰ ਫੀਸ ਨਾਲ ਮਰੀਜ਼ਾਂ ਦਾ ਇਲਾਜ ਕੀਤਾ ਜਾ ਰਿਹਾ ਹੈ। ਹਸਪਤਾਲ ਦੇ ਡਾਕਟਰ ਚਤੁਰਵੇਦੀ ਦਾ ਕਹਿਣਾ ਹੈ ਕਿ ਗੰਭੀਰ ਮਰੀਜ਼ਾਂ ਨੂੰ ਇੱਥੇ ਸਿਰਫ ਤਿੰਨ ਕੁ ਹਫਤਿਆਂ ਦੇ ਠਹਿਰਾਓ ਦੌਰਾਨ ਠੀਕ ਕਰਨ ਵਿੱਚ ਸਫਲਤਾ ਪ੍ਰਾਪਤ ਕਰ ਲਈ ਜਾਂਦੀ ਹੈ ਜਦ ਕਿ ਛੋਟੀ-ਮੋਟੀ ਬੀਮਾਰੀ ਵਾਲੇ ਮਰੀਜ਼ਾਂ ਨੂੰ ਮੁਫਤ ਦਵਾਈਆਂ ਦੇ ਕੇ ਘਰ ਭੇਜ ਦਿਤਾ ਜਾਂਦਾ ਹੈ। ਹੁਣ ਤੱਕ ਦੇਸ-ਵਿਦੇਸ ਤੋਂ ਹਜ਼ਾਰਾਂ ਮਾਨਸਿਕ ਰੋਗੀ ਇੱਥੇ ਆ ਕੇ ਨਵਾਂ ਜੀਵਨ ਲੈ ਚੁੱਕੇ ਹਨ।

ਇਸ ਸ਼ੋਅ ਦੇ ਅੰਤ ਵਿੱਚ ਮਾਨਸਿਕ ਰੋਗਾਂ ਤੋਂ ਬਚਣ ਲਈ ਇੱਕ 'ਥਰੈਪੀ' ਵੀ ਸੁਝਾਈ ਗਈ ਜਿਸਨੂੰ ਮਾਹਰਾਂ ਨੇ 'ਲਾੱਫਟਰ ਥਰੈਪੀ' ਦਾ ਨਾਂ ਦਿੱਤਾ ਹੈ। ਇਸ ਥਰੈਪੀ ਦਾ ਪ੍ਰਚਾਰ ਕਰਨ ਵਾਲੀ ਸੰਸਥਾ 'ਲਾੱਫਟਰ ਯੋਗਾ' ਦੇ ਸੰਚਾਲਕਾਂ ਦਾ ਕਹਿਣਾ ਹੈ ਕਿ ਉਹਨਾਂ ਦੀ ਸੰਸਥਾ ਪਿੰਡਾਂ-ਸ਼ਹਿਰਾਂ ਚ ਆਪਣੇ ਸਮਾਜ-ਸੇਵਕ ਕਾਰਕੁੰਨਾਂ ਰਾਹੀਂ ਇਸ ਥਰੈਪੀ ਦਾ ਪ੍ਰਚਾਰ ਕਰਕੇ ਲੋਕਾਂ ਨੂੰ ਮਾਨਸਿਕ ਤੌਰ ਤੇ ਤੰਦਰੁਸਤ ਰਹਿਣ ਲਈ ਪ੍ਰੇਰਿਤ ਕਰਦੀ ਹੈ। ਇਸ ਥਰੈਪੀ ਦੇ ਯੋਗਾ ਮਾਹਰ ਦਾ ਕਹਿਣਾ ਸੀ ਕਿ ਇਸ ਥਰੈਪੀ ਰਾਹੀਂ ਪਹਿਲੇ-ਪਹਿਲ ਭਾਵੇਂ ਵਿਅਕਤੀ ਨਕਲੀ ਹਾਸਾ ਹੱਸ ਰਿਹਾ ਹੁੰਦਾ ਹੈ ਪਰ ਹੌਲੀ ਹੌਲੀ ਹੱਸਦਿਆਂ-ਹੱਸਦਿਆਂ ਉਹਨੂੰ ਪਤਾ ਈ ਨਹੀਂ ਚੱਲਦਾ ਕਿ ਕਦ ਉਹਦਾ ਨਕਲੀ ਹਾਸਾ ਅਸਲੀ ਹਾਸੇ ਚ ਤਬਦੀਲ ਹੋ ਜਾਂਦਾ ਹੈ। ਇਸ ਲਈ ਉਹਨਾਂ ਕੋਲ ਅਨੇਕਾਂ ਵਿਗਿਆਨਕ ਸਬੂਤ ਹਨ ਜਿੰਨ੍ਹਾਂ ਦੇ ਅਧਾਰ ਤੇ ਉਹ ਕਹਿ ਸਕਦੇ ਹਨ ਕਿ ਸਰਫ ਦਸ ਮਿੰਟ ਤੱਕ ਕੀਤੀ ਜਾਣ ਵਾਲੀ ਇਹ 'ਹਾਸ ਥਰੈਪੀ' ਸਾਡੀਆਂ ਅਨੇਕਾਂ ਸਰੀਰਕ ਤੇ ਮਾਨਸਿਕ ਬੀਮਾਰੀਆਂ ਨੂੰ ਜੜ੍ਹੋਂ ਮਿਟਾ ਦਿੰਦੀ ਹੈ।

ਸੋ ਦੋਸਤੋ, ਆਓ! ਆਪਾਂ ਵੀ 'ਹਾਸ ਥਰੈਪੀ' ਦਾ ਅਨੰਦ ਲਈਏ। ਜਿੱਥੇ ਵੀ ਕਿਤੇ ਸਾਨੂੰ ਕੋਈ ਮਾਨਸਿਕ-ਰੋਗੀ ਮਿਲੇ ਉਹਨੂੰ ਮਨੋਵਿਗਿਆਨਕ ਮਾਹਰ ਤੱਕ ਭੇਜਣ ਦੀ ਕੋਸ਼ਿਸ਼ ਜ਼ਰੂਰ ਕਰੀਏ। ਇਹ ਗੱਲ ਵੀ ਸਦਾ ਚੇਤੇ ਰੱਖੀਏ ਕਿ ਅਸੀਂ ਆਪਣੇ ਡਾਕਟਰ ਆਪ ਵੀ ਹਾਂ। ਜੇਕਰ ਮਨ ਨੂੰ ਲੋੜ ਤੋਂ ਵੱਧ ਉਦਾਸੀ ਜਾਂ ਕੋਈ ਡਰ ਨਿਰੰਤਰ ਘੇਰ ਰਿਹਾ ਹੈ ਤਾਂ ਸਭ ਤੋਂ ਪਹਿਲਾਂ ਖੁਦ ਉਸਤੋਂ ਖਹਿੜਾ ਛੁਡਾਉਣ ਦੀ ਕੋਸ਼ਿਸ਼ ਕਰੀਏ ਜੇ ਅਜਿਹਾ ਨਹੀਂ ਹੁੰਦਾ ਤਾਂ ਮਨੋਵਿਗਿਆਨਕ ਮਾਹਰ ਤਕ ਆਪਣੀ ਪਹੁੰਚ ਜ਼ਰੂਰ ਬਣਾਈਏ।

98157-58446

---- 0 ----

## ਦਾਨੀ ਸੱਜਣਾਂ ਦੀ ਸੂਚੀ

1. ਸ੍ਰੀ ਐਸ.ਕੇ. ਲਖਨਪਾਲ ਪਤੀ ਬੀਬੀ ਉਸ਼ਾ ਰਾਣੀ ਸ਼ੇਰ ਪੁੱਤਰੀ ਡਾ. ਬਲਦੇਵ ਸਿੰਘ ਸ਼ੇਰ ਪੋਤਰੀ ਗਿਆਨੀ ਦਿੱਤ ਸਿੰਘ, ਸਸਕਾਟੂਨ (ਕਨੇਡਾ) ..............5000/-
2. ਭਾਈ ਜਸਵੀਰ ਸਿੰਘ ਜੀ ਰਾਗੀ ਪਾਉਂਟਾ ਸਾਹਿਬ ਵਾਲੇ ..........................................................3100/-
3. ਡਾ. ਸੁਖਜਿੰਦਰ ਸਿੰਘ ਯੋਗੀ ਚੰਡੀਗੜ੍ਹ ..........3100/-
4. ਸ. ਜਸਪਾਲ ਸਿੰਘ ਕੰਵਲ .......................3100/-
5. ਸ. ਬਲਜੀਤ ਸਿੰਘ ਫਿਡਿਆਂ ਵਾਲਾ .......... ..2000/-
6. ਸ. ਅਵਤਾਰ ਸਿੰਘ ਮਹਿਤਪੁਰੀ ..................1100/-
7. ਸ. ਸ਼ਮਸ਼ੇਰ ਸਿੰਘ ਚੰਡੀਗੜ੍ਹ........................1100/-
8. ਸ. ਗੁਰਦਾਸ ਸਿੰਘ ਨਿਰਮਾਣ ਦਿਆਲਪੁਰਾ ਸੋਢੀਆਂ ..............................................1100/-
9. ਸ੍ਰੀ ਕ੍ਰਿਸ਼ਨ ਰਾਹੀ ਚੰਡੀਗੜ੍ਹ .......................500/-
10. ਸ. ਸੁੱਚਾ ਸਿੰਘ ਕਲੌੜ ..............................500/-
11. ਸ. ਮਲ੍ਹਾਗਰ ਸਿੰਘ ਪਟਿਆਲਾ ..................500/-
12. ਸ. ਮੇਜਰ ਸਿੰਘ ਇਸਤੂ ..........................500/-

ਸਾਰਿਆਂ ਦਾਨੀਆਂ ਦਾ ਬਹੁਤ-ਬਹੁਤ ਧੰਨਵਾਦ ਹੈ ਜੀ।

ਮੁੱਖ ਸੰਪਾਦਕ



# ਇਉਂ ਲੈਣ ਲੱਗੇ ਜੱਟ, ਦਲਿਤਾਂ ਦਾ ਪ੍ਰਸ਼ਾਦ

*ਰਣਜੀਤ ਸਿੰਘ ਬਹਾਦਰਪੁਰ*

ਸਿੱਖ ਧਰਮ ਵਿੱਚ ਜਾਤ-ਪਾਤ ਜਾਂ ਉਚ-ਨੀਚ ਮੰਨਣ ਬਾਰੇ ਕੋਈ ਥਾਂ ਨਹੀਂ ਹੈ। ਗੁਰਬਾਣੀ ਸਭ ਨੂੰ ਸਾਂਝਾ ਉਪਦੇਸ਼ ਦੇ ਕੇ ਸਭ ਨਾਲ ਬਰਾਬਰ ਦਾ ਵਰਤਾਅ ਕਰਨ ਦੀ ਸਿੱਖਿਆ ਦਿੰਦੀ ਹੈ। ਪਰ ਫਿਰ ਵੀ ਸਿੱਖ ਜਾਤ-ਪਾਤ ਦੇ ਬੰਧਨ ਤੋਂ ਮੁਕਤ ਨਹੀਂ ਹੋਏ। ਆਮ ਕਰਕੇ ਅਖ਼ਬਾਰਾਂ ਵਿੱਚ ਪੜ੍ਹਨ ਨੂੰ ਮਿਲ ਹੀ ਜਾਂਦਾ ਹੈ ਕਿ ਫਲਾਣੇ ਪਿੰਡ ਦਲਿਤਾਂ ਨੂੰ ਲੰਗਰ ਵਿੱਚ ਸੇਵਾ ਨਹੀਂ ਕਰਨ ਦਿੱਤੀ ਜਾਂਦੀ। ਉਨ੍ਹਾਂ ਦੀ ਪੰਗਤ ਵੱਖਰੀ ਲਗਾਈ ਜਾਂਦੀ ਹੈ ਜਾਂ ਉਨ੍ਹਾਂ ਨੂੰ ਅੰਮ੍ਰਿਤ ਵੀ ਵੱਖਰੇ ਤੌਰ ਤੇ ਛਕਾਇਆ ਜਾਂਦਾ ਹੈ। ਗੁਰਮਤਿ ਦੇ ਧਾਰਨੀ ਸਿੱਖ ਇਹ ਪੜ੍ਹ-ਸੁਣ ਕੇ ਬਹੁਤ ਦੁੱਖ ਅਤੇ ਅਫਸੋਸ ਹੁੰਦਾ ਹੈ।

ਇਸ ਦੇ ਉਲਟ ਜਿੱਥੇ ਗੁਰਮਤਿ ਅਨੁਸਾਰ, ਸਾਰਿਆਂ ਨਾਲ ਬਿਨਾਂ ਜਾਤੀ ਭੇਦਭਾਵ ਦੇ ਪ੍ਰੇਮ ਨਾਲ ਇੱਕੋ ਜੀਹਾ ਵਰਤਾਰਾ ਕੀਤਾ ਜਾਂਦਾ ਹੈ, ਉਨ੍ਹਾਂ ਨੂੰ ਦਾਦ ਦੇਣ ਨੂੰ ਜੀਅ ਕਰਦਾ ਹੈ। ਇਸ ਸਬੰਧ ਵਿੱਚ ਮੈਂ ਆਪਣੇ ਪਿੰਡ ਬਹਾਦਰਪੁਰ (ਸੰਗਰੂਰ) ਬਾਰੇ ਗੱਲ ਸਾਂਝੀ ਕਰਨ ਲੱਗਿਆ ਹਾਂ।

ਸਾਡੇ ਪਿੰਡ ਦੇ ਗੁਰਦੁਆਰਾ ਸਾਹਿਬ ਉੱਤੇ ਪਹਿਲਾਂ ਇੱਕ ਮਹੰਤ ਦੇ ਪਰਿਵਾਰ ਦਾ ਕਬਜ਼ਾ ਸੀ। ਉਸ ਦੇ ਹੁੰਦੇ, ਦਲਿਤਾਂ ਨੂੰ ਗੁਰਦੁਆਰੇ ਦੇ ਅੰਦਰ ਬੈਠਣ ਦੀ ਆਗਿਆ ਨਹੀਂ ਸੀ। ਇੱਥੋਂ ਤੱਕ ਕਿ ਇਕ ਵਾਰ ਪਿੰਡ ਦਾ ਇੱਕ ਮਜ਼੍ਹਬੀ ਸਿੱਖ ਧੰਨਾ ਸਿੰਘ ਦੋਧੀ ਸ਼ਰਧਾ ਨਾਲ ਰੋਜ਼ ਅੰਮ੍ਰਿਤ ਵੇਲੇ ਗੁਰਦੁਆਰੇ ਝਾੜੂ ਫੇਰਨ ਜਾਇਆ ਕਰੇ। ਇੱਕ ਸਰਦ ਰੁੱਤ ਵਿੱਚ ਜ਼ੋਰਦਾਰ ਹਨ੍ਹੇਰੀ ਨਾਲ ਮੀਂਹ ਪੈਣ ਲੱਗ ਪਿਆ। ਸਾਰੇ ਵਰਾਂਡੇ ਵਿੱਚ ਵਾਛੜ ਆਉਣ ਲੱਗ ਪਈ ਤਾਂ ਉਹ ਸਿੰਘ ਗੁਰਦੁਆਰੇ ਅੰਦਰ ਆ ਗਿਆ। ਉਸ ਸੇਵਕ ਸਿੱਖ ਨੂੰ ਵੀ ਮਹੰਤ ਬੋਲਿਆ, "ਓਏ ਤੁਹਾਨੂੰ ਚੌਥੇ ਪੌੜੇ ਵਾਲਿਆਂ ਨੂੰ ਤਾਂ ਦਰਬਾਰ ਹਾਲ ਅੰਦਰ ਆਉਣ ਦੀ ਆਗਿਆ ਨਹੀਂ ਹੈ।" ਉਹ ਇਨ੍ਹਾਂ ਨੂੰ ਗੁਰੂ ਗ੍ਰੰਥ ਸਾਹਿਬ ਵੀ ਨਹੀਂ ਦਿੰਦਾ ਸੀ। ਇਹ ਲੋਕ ਜਾਂ ਤਾਂ ਗੁਆਂਢੀ ਪਿੰਡੋਂ ਬੀੜ ਲੈ ਕੇ ਆਉਂਦੇ ਸਨ ਜਾਂ ਸਾਡੇ ਘਰੋਂ ਲੈ ਜਾਂਦੇ ਸਨ। ਸਾਡੇ ਘਰ ਵਾਲੀ ਬੀੜ ਪੰਚ ਖਾਲਸਾ ਦੀਵਾਨ ਵੱਲੋਂ ਛਪਵਾਈ ਹੋਣ ਕਰਕੇ ਇਸ ਵਿੱਚ ਰਾਗਮਾਲਾ ਦਰਜ ਨਹੀਂ ਸੀ। ਇਸ ਬੀੜ ਨੂੰ ਦਮਦਮੀ ਟਕਸਾਲ ਵਾਲੇ, ਪਤਾ ਲੱਗਣ 'ਤੇ ਜ਼ਬਰਦਸਤੀ ਲੈ ਗਏ ਸਨ ਅਤੇ ਅਗਨ ਭੇਟ ਕਰ ਦਿੱਤੀ ਸੀ। ਉਹ ਰਾਗਮਾਲਾ ਤੋਂ ਬਿਨਾਂ ਵਾਲੀਆਂ ਬੀੜਾਂ ਦਾ ਖੁਰਾ ਖੋਜ ਮਿਟਾਉਣ ਦੀ ਕਸਮ ਖਾਈ ਬੈਠੇ ਲੋਕ ਹਨ।

ਭਾਵੇਂ ਉਪਰੋਕਤ ਲਿਖਿਆ ਵਿਹਾਰ ਮਹੰਤ ਦੀ ਦਲਿਤਾਂ ਪ੍ਰਤੀ ਨਫ਼ਰਤ ਦਾ ਸੂਚਕ ਸੀ ਪਰ ਸਾਡੇ ਪਿੰਡ ਵਾਸੀਆਂ ਦਾ ਦਲਿਤਾਂ ਪ੍ਰਤੀ ਸਦਾ ਚੰਗਾ ਵਰਤਾਉ ਹੀ ਰਿਹਾ ਸੀ। ਟਾਵੇਂ-ਟਾਵੇਂ ਜੱਟ ਸਿੱਖ, ਹਰੀਜਨਾਂ ਦੇ ਘਰ ਭੋਗ ਪੈਣ ਸਮੇਂ ਵੀ ਜਾਂਦੇ ਰਹੇ ਹਨ। ਹਰੀਜਨ, ਭੋਗ ਸਮੇਂ ਆਪਣੇ ਬਰਾਦਰੀ ਨੂੰ ਕੜਾਹ ਪ੍ਰਸ਼ਾਦ ਅਤੇ ਜੱਟ ਸਿੱਖਾਂ ਨੂੰ ਪਤਾਸੇ ਵਰਤਾਇਆ ਕਰਦੇ ਸਨ।

ਕਾਫ਼ੀ ਸਾਲ ਪਹਿਲਾਂ ਸਾਡੇ ਪਿੰਡ ਦੇ ਇੱਕ ਰਵਿਦਾਸੀਏ ਸਿੱਖ ਨੇ ਆਪਣੇ ਘਰ ਸਹਿਜ ਪਾਠ ਕਰਵਾਇਆ। ਇਹ ਅੰਮ੍ਰਿਤਧਾਰੀ ਇੰਦਰ ਸਿੰਘ, ਤਿਆਰ-ਬਰ-ਤਿਆਰ ਖਾਲਸਾ ਹੈ। ਇਸ ਨੂੰ ਅਸੀਂ ਸਾਰੇ ਅਕਾਲੀ ਕਹਿ ਕੇ ਬੁਲਾਉਂਦੇ ਹਾਂ। ਇਸ ਦੀ ਸੁਰਗਵਾਸੀ ਪਤਨੀ ਵੀ ਅੰਮ੍ਰਿਤਧਾਰੀ ਸੀ। ਭੋਗ ਪੈਣ ਦੇ ਸਮੇਂ ਮੈਂ ਵੀ ਇਨ੍ਹਾਂ ਦੇ ਘਰ ਚਲਿਆ ਗਿਆ। ਭੋਗ ਪੈਣ ਉਪਰੰਤ ਅਰਦਾਸ ਪਿਛੋਂ ਇੱਕ ਸੱਜਣ ਦੇਗ ਵਰਤਾਉਣ ਲੱਗ ਪਿਆ। ਦੂਜਾ ਬੰਦਾ ਸਾਨੂੰ ਜੱਟ ਸਿੱਖਾਂ ਨੂੰ ਥਾਲ ਲੈ ਕੇ ਪਤਾਸੇ ਦੇਣ ਲੱਗ ਪਿਆ। ਮੈਂ ਪਤਾਸੇ ਲੈਣ ਤੋਂ ਨਾਂਹ ਕਰ ਦਿੱਤੀ ਤੇ ਕਿਹਾ ਕਿ ਮੈਂ ਤਾਂ ਦੇਗ ਹੀ ਲਵਾਂਗਾ। ਮੇਰੇ ਸੱਜੇ ਪਾਸੇ ਬੈਠੇ ਇਕ ਜੱਟ ਸਿੱਖ ਨੇ ਮੈਨੂੰ ਕੂਹਣੀ ਮਾਰੀ ਤੇ ਹੌਲੀ ਜਿਹੇ ਕਿਹਾ ਕਿ, "ਇਹ ਕੀ ਕਰ ਰਿਹਾ ਹੈਂ?" ਪਰ ਖੱਬੇ ਪਾਸੇ ਬੈਠੇ ਕਾਮਰੇਡ

ਬਾਕੀ ਸਫਾ 25 'ਤੇ

# ਦਸਵੰਧ



*ਇਕਵਾਕ ਸਿੰਘ ਪੱਟੀ*

ਦਸਵੰਧ ਦਾ ਲਫਜ਼ੀ ਮਾਅਨਾ ਹੈ ਕਿ 'ਦਸਵਾਂ ਹਿੱਸਾ'। ਗੁਰਮਤਿ ਮਾਰਤੰਡ ਵਿੱਚ ਭਾਈ ਕਾਨ੍ਹ ਸਿੰਘ ਨਾਭਾ ਜੀ ਦਸਵੰਧ ਬਾਰੇ ਲਿਖਦੇ ਹਨ ਕਿ, 'ਧਰਮ ਦੀ ਕਮਾਈ ਵਿੱਚੋਂ ਦਸਵਾਂ ਹਿੱਸਾ ਕੌਮੀ ਕਾਰਜਾਂ ਲਈ ਅਰਪਨਾ ਪੰਥਕ ਰੀਤ ਹੈ, ਜੇ ਸਾਰੇ ਸਿੱਖ ਇਸ ਨਿਯਮ ਦੀ ਪਾਲਣਾ ਕਰਨ ਤਦ ਸਾਰੇ ਸ਼ੁੱਭ ਕੰਮ ਅਸਾਨੀ ਨਾਲ ਪੂਰੇ ਹੋ ਸਕਦੇ ਹਨ।' ਡਾ. ਹਰਜਿੰਦਰ ਸਿੰਘ ਦਿਲਗੀਰ ਆਪਣੀ ਪੁਸਤਕ 'ਸਿੱਖ ਫਿਲਸਾਫੀ ਦੀ ਡਿਕਸ਼ਨਰੀ (ਪੰਜਾਬੀ)' ਅਤੇ 'ਦ ਸਿੱਖ ਰੈਫਰੰਸ ਬੁੱਕ' ਵਿੱਚ ਲਿਖਦੇ ਹਨ ਕਿ ਦਸਵੰਧ ਸਿੱਖੀ ਦਾ ਇੱਕ ਅਹਿਮ ਥੰਮ੍ਹ ਹੈ ਇਸ ਦੀ ਸ਼ੁਰੂਆਤ ਗੁਰੂ ਨਾਨਕ ਸਾਹਿਬ ਨੇ ਕੀਤੀ ਸੀ ਅਤੇ ਬਾਕੀ ਗੁਰੂ ਸਾਹਿਬਾਨਾਂ ਨੇ ਇਸ ਸੰਸਥਾ ਨੂੰ ਪ੍ਰਚਾਰਿਆ ਅਤੇ ਪ੍ਰਸਾਰਿਆ। ਜੋ ਸਿੱਖ ਪੈਸੇ ਰਾਹੀਂ ਆਪਣਾ ਦਸਵੰਧ ਨਹੀਂ ਕੱਢ ਸਕਦਾ ਉਸ ਨੂੰ ਲੋਕ ਭਲਾਈ ਲਈ ਸਮਾਂ ਕੱਢਣਾ ਚਾਹੀਦਾ ਹੈ ਅਤੇ ਆਪਣਾ ਹੁਨਰ ਵੰਡਣਾ ਚਾਹੀਦਾ ਹੈ।'

ਇਸ ਵਾਸਤੇ ਮਸੰਦ ਸਿਸਟਿਮ ਕਾਇਮ ਕੀਤਾ ਗਿਆ, ਮਸੰਦਾਂ ਦਾ ਕੰਮ ਦੂਰ-ਦੁਰਾਡੇ ਇਲਾਕਿਆਂ ਤੋਂ ਦਸਵੰਧ ਇਕੱਠਾ ਕਰਕੇ ਗੁਰੂ ਸਾਹਿਬਾਨ ਤੱਕ ਕੌਮੀ ਖਜ਼ਾਨੇ ਤੱਕ ਪਹੁੰਚਾਉਣਾ ਹੁੰਦਾ ਸੀ ਅਤੇ ਇਸ ਰਕਮ ਦੀ ਵਰਤੋਂ ਕੌਮੀ ਜ਼ਰੂਰਤਾਂ ਦੇ ਨਾਲ ਨਾਲ ਲੋੜਵੰਦਾਂ ਅਤੇ ਸਮਾਜ ਭਲਾਈ ਦੇ ਕਾਰਜਾਂ ਲਈ ਮਨੁੱਖਤਾ ਹਿਤ ਬਿਨ੍ਹਾਂ ਕਿਸੇ ਲਾਭ ਹਾਣੀ ਤੋਂ ਬਿਨ੍ਹਾਂ ਕਿਸੇ ਭੇਦ ਭਾਵ ਦੇ ਕੀਤੀ ਜਾਂਦੀ ਸੀ। ਹਰ ਸਿੱਖ ਦਾ ਇਹ ਪਹਿਲਾ ਫਰਜ਼ ਹੈ ਕਿ ਮਨੁੱਖਤਾ ਦੀ ਖਾਤਰ ਜਾਂ ਮਨੁੱਖਤਾ ਦੀ ਭਲਾਈ ਲਈ ਹਮੇਸ਼ਾਂ ਤੱਤਪਰ ਰਹਿਣਾ। ਇਹੀ ਕਾਰਣ ਹੈ ਇਸ ਸਬੰਧੀ ਸਾਨੂੰ ਗੁਰਬਾਣੀ, ਭਾਈ ਗੁਰਦਾਸ ਜੀ ਦੀਆਂ ਵਾਰਾਂ, ਤਨਖਾਹਨਾਮੇ, ਰਹਿਤਨਾਮਿਆਂ ਵਿੱਚੋਂ ਵੀ ਲੋੜਵੰਦਾਂ ਦੀ ਮੱਦਦ ਕਰਨ ਸਬੰਧੀ ਹਵਾਲੇ ਮਿਲਦੇ ਹਨ, ਜੇਹਾ ਕਿ ਗੁਰਬਾਣੀ ਅਨੁਸਾਰ, 'ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥' (ਪੰਨਾ 1245) ਉੱਥੇ ਭਾਈ ਗੁਰਦਾਸ ਜੀ ਵੀ ਛੇਵੀਂ ਵਾਰ ਦੀ 12ਵੀਂ ਪਉੜੀ ਪੁਰ ਲਿਖਦੇ ਹਨ, 'ਕਿਰਤਿ ਵਿਰਤਿ ਕਰਿ ਧਰਮ ਦੀ ਹਥਹੁ ਦੇਕੈ ਭਲਾ ਮਨਾਵੈ॥', ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਦੇ ਭਾਈ ਨੰਦ ਲਾਲ ਜੀ ਦੇ ਨਾਲ ਹੋਏ ਪ੍ਰਸ਼ਨ ਉੱਤਰਾਂ ਵਿੱਚ ਵੀ ਦਸਵੰਧ ਬਾਬਤ ਜ਼ਿਕਰ ਮਿਲਦਾ ਹੈ, 'ਦਸਵੰਧ ਗੁਰੂ ਨਹਿ ਦੇਵਈ, ਝੂਠ ਬੋਲ ਜੋ ਖਾਇ॥ ਕਹੈ ਗੋਬਿੰਦ ਸਿੰਘ ਲਾਲ ਜੀ, ਤਿਸ ਕਾ ਕਛੂ ਨਾ ਬਿਸਾਹੁ॥'

ਭਾਈ ਦੇਸਾ ਸਿੰਘ ਜੀ ਵੀ ਰਹਿਤਨਾਮੇ ਵਿੱਚ ਜ਼ਿਕਰ ਕਰਦੇ ਹਨ, 'ਦਸ ਨਖ ਕਰ ਜੋ ਕਾਰ ਕਮਾਵੈ॥ ਤਾਂ ਕਰ ਜੋ ਧਨ ਘਰ ਮਹਿ ਆਵੈ। ਤਿਹ ਤੇ ਗੁਰ ਦਸਵੰਧ ਜੋ ਦੇਈ॥ ਸਿੰਘ ਸੁ ਜਸ ਬਹੁ ਜਗ ਮਹਿ ਲੇਈ॥' ਭਾਵ ਦੱਸਾਂ ਨੂੰਹਾਂ ਦੀ ਸੱਚੀ ਸੁੱਚੀ ਮਿਹਨਤ ਨਾਲ ਜੋ ਕਮਾਈ ਘਰ ਵਿੱਚ ਆਉਂਦੀ ਹੈ, ਉਸ ਵਿੱਚ ਦਸਵਾਂ ਹਿੱਸਾ ਗੁਰੂ ਦੇ ਨਾਮ ਦੇ ਜ਼ਰੂਰਤਮੰਦਾਂ ਦੀ ਜ਼ਰੂਰਤ ਪੂਰੀ ਕਰਨ ਹਿਤ ਖਰਚਿਆ ਜਾਵੇ। ਯਾਦ ਰਹੇ ਦਸਵੰਧ ਗੁਰੂ ਦਾ ਹੁਕਮ ਹੈ, ਇਸ ਨੂੰ ਦਾਨ ਨਾਲ ਨਹੀਂ ਜੋੜਿਆ ਜਾ ਸਕਦਾ। ਕਿਉਂਕਿ ਜਿਆਦਾਤਰ ਕੀਤਾ ਗਿਆ ਦਾਨ ਮਨ ਵਿੱਚ ਹਉਮੇ ਉਪਜਾਉਣ ਦਾ ਕਾਰਣ ਬਣਦਾ ਹੈ, ਜਿਸਦੀ ਮਿਸਾਲ ਧਾਰਮਿਕ ਅਸਥਾਨਾਂ ਤੇ ਦਾਨੀਆਂ ਦੀਆਂ ਲੱਗੀਆਂ ਹੋਈਆਂ ਨਾਮ ਵਾਲੀਆਂ ਤਖਤੀਆਂ ਤੋਂ ਮਿਲ ਜਾਂਦੀ ਹੈ।

*98150-24920*

---- 0 ----

# ਮਾਂ-ਬਾਪ ਦੀ ਸੇਵਾ - ਸਭ ਤੋਂ ਮਿੱਠਾ ਮੇਵਾ



*ਇੰਜ ਜਸਵੰਤ ਸਿੰਘ*

ਸਿੱਖ ਸਭਿਆਚਾਰ ਵਿੱਚ ਸੇਵਾ ਤੇ ਸਿਮਰਨ ਨੂੰ ਬਹੁਤ ਉੱਚਾ ਦਰਜਾ ਦਿੱਤਾ ਗਿਆ ਹੈ। ਮਨੁੱਖੀ ਜੀਵਨ ਦੇ ਇਹ ਦੋ ਪਹਿਲੂ ਹਨ ਜਿਨ੍ਹਾਂ ਦੇ ਅਮਲ ਕਰਨਾ ਹਰ ਇਨਸਾਨ ਦਾ ਇਖ਼ਲਾਕੀ ਫਰਜ਼ ਬਣਦਾ ਹੈ, ਪਰ ਬਦਲਦੇ ਹਾਲਾਤ ਅਨੁਸਾਰ ਸੇਵਾ ਦੀ ਸੱਚੀ ਭਾਵਨਾ ਅਲੋਪ ਹੁੰਦੀ ਜਾ ਰਹੀ ਹੈ। ਜੇਕਰ ਕੋਈ ਮਾਂ-ਬਾਪ ਦੀ ਸੇਵਾ ਕਰਦਾ ਵੀ ਹੈ ਤਾਂ ਉਸ ਪਿੱਛੇ ਵੀ ਕਈ ਇੱਛਾਵਾਂ ਛੁਪੀਆਂ ਹੁੰਦੀਆਂ ਹਨ, ਜਾਂ ਫਿਰ ਇਹ ਸੇਵਾ ਕਿਸੇ ਭੈ ਜਾਂ ਮਜਬੂਰੀ ਵਿੱਚ ਕੀਤੀ ਜਾਂਦੀ ਹੈ। ਸੱਚ ਦਾ ਹੋਰ ਵਿਸ਼ਲੇਸ਼ਨ ਕੀਤਾ ਜਾਏ ਤਾਂ ਤੱਥ ਇਹ ਉਜਾਗਰ ਹੁੰਦਾ ਹੈ ਕਿ ਅੱਜਕਲ੍ਹ ਮਾਂ-ਬਾਪ ਅਤੇ ਬਜ਼ੁਰਗਾਂ ਦੀ ਸੇਵਾ ਉਨ੍ਹਾਂ ਤੋਂ ਮਿਲਣ ਵਾਲੀ ਜਾਇਦਾਦ ਤੇ ਨਿਰਭਰ ਹੁੰਦੀ ਜਾ ਰਹੀ ਹੈ। ਮਜਬੂਰੀ 'ਚ ਕੀਤੀ ਸੇਵਾ ਨਾਲ ਮਾਂ-ਬਾਪ ਦੀ ਜਾਇਦਾਦ ਅਤੇ ਧਨ-ਦੌਲਤ ਤਾਂ ਪ੍ਰਾਪਤ ਹੋ ਜਾਂਦੇ ਹਨ, ਪਰ ਸੇਵਾ ਦਾ ਸੁੱਖ ਤਾਂ ਨਿਸ਼ਕਾਮ ਸੇਵਾ ਨਾਲ ਹੀ ਮਿਲ ਸਕਦਾ ਹੈ।

ਮਨੁੱਖ ਦਾ ਜੀਵਨ ਤਿੰਨ ਅਵਸਸਥਾਵਾਂ-ਬਚਪਨ, ਜਵਾਨੀ ਅਤੇ ਬੁਢਾਪੇ ਵਿੱਚ ਵਿਚਰਦਾ ਹੋਇਆ ਪਰਮਾਤਮਾ ਦੇ ਬਖ਼ਸ਼ੇ ਹੋਏ ਸਵਾਸ ਪੂਰੇ ਕਰਕੇ ਸਮਾਪਤ ਹੋ ਜਾਂਦਾ ਹੈ। ਬਚਪਨ ਵਿੱਚ ਬੱਚੇ ਦੀ ਸੰਭਾਲ ਮਾਂ-ਬਾਪ ਕਰਦੇ ਹਨ ਅਤੇ ਇਸ ਦੀ ਸਰੀਰਕ ਖੁਰਾਕ ਮਾਂ ਦੇ ਦੁੱਧ ਤੋਂ ਸ਼ੁਰੂ ਹੁੰਦੀ ਹੈ। ਮਾਂ-ਬਾਪ ਬੱਚੇ ਦਾ ਪਾਲਣ-ਪੋਸ਼ਣ ਬੜੇ ਚਾਅ ਨਾਲ ਕਰਦੇ ਹਨ ਅਤੇ ਆਸਾਂ ਉਮੀਦਾਂ ਦੀ ਪੰਡ ਬੰਨ੍ਹ ਲੈਂਦੇ ਹਨ ਕਿ ਬੱਚੇ ਉਨ੍ਹਾਂ ਦੇ ਬੁਢਾਪੇ ਦਾ ਸਹਾਰਾ ਬਣਨਗੇ। ਜਿਵੇਂ ਬੱਚਿਆਂ ਨੂੰ ਸੇਵਾ ਸੰਭਾਲ ਦੀ ਲੋੜ ਹੁੰਦੀ ਹੈ ਉਵੇਂ ਹੀ ਬੁਢਾਪੇ ਵਿੱਚ ਬਜ਼ੁਰਗਾਂ ਨੂੰ ਵੀ ਸੇਵਾ ਸੰਭਾਲ ਦੀ ਲੋੜ ਹੁੰਦੀ ਹੈ। ਬੁਢਾਪੇ ਵਿੱਚ ਸਰੀਰ ਕਮਜ਼ੋਰ ਹੋ ਜਾਂਦਾ ਹੈ ਅਤੇ ਇਨਸਾਨ ਦਾ ਸੁਭਾਓ ਤੇ ਹੋਰ ਖਾਣ ਪੀਣ ਅਤੇ ਬੋਲਣ ਦੀਆਂ ਆਦਤਾਂ ਵੀ ਬੱਚੇ ਵਾਂਗ ਹੋ ਜਾਂਦੀਆਂ ਹਨ। ਸ਼ੁਰੂ ਵਿੱਚ ਜਿਵੇਂ ਬੱਚਾ ਅਬੋਧ ਹੁੰਦਾ ਹੈ ਉਵੇਂ ਹੀ ਅੰਤ ਵਿੱਚ ਬਜ਼ੁਰਗ ਵੀ ਅਬੋਧ ਹੋ ਜਾਂਦੇ ਹਨ। ਕਈ ਵੇਰ ਬਜ਼ੁਰਗ ਵੀ ਬੱਚਿਆਂ ਦੀ ਤਰ੍ਹਾਂ ਗੰਦਗੀ ਨਾਲ ਲਿਬੜੇ ਰਹਿੰਦੇ ਹਨ ਅਤੇ ਬੱਚਿਆਂ ਵਾਂਗ ਊਟ-ਪਟਾਂਗ ਬੋਲ ਛੱਡਦੇ ਹਨ। ਇਹ ਦਿਨ ਸਭ ਤੇ ਆਉਂਣੇ ਹਨ, ਇਸ ਲਈ ਜਿਵੇਂ ਅਸੀਂ ਆਪਣੇ ਬੱਚਿਆਂ ਦੇ ਨੰਗ-ਨੰਗੇਜ਼ ਅਤੇ ਉਨ੍ਹਾਂ ਦੇ ਗਲਤ ਬੋਲਾਂ ਨੂੰ ਗੌਲਦੇ ਨਹੀਂ, ਇਵੇਂ ਹੀ ਸਾਨੂੰ ਬਜ਼ੁਰਗਾਂ ਨਾਲ ਵਰਤੀਰਾ ਕਰਨਾ ਚਾਹੀਦਾ ਹੈ ਅਤੇ ਮਾਂ-ਬਾਪ 'ਤੇ ਬਜ਼ੁਰਗਾਂ ਦੀ ਸੇਵਾ ਆਪਣਾ ਇਨਸਾਨੀ ਫਰਜ਼ ਸਮਝਕੇ ਕਰਨੀ ਚਾਹੀਦੀ ਹੈ।

ਗੁਰਮਤਿ ਵਿੱਚ ਬੁਢਾਪੇ ਦੀ ਮਾਨਸਿਕ ਪੱਖੋਂ ਕੋਈ ਸਮੱਸਿਆ ਨਹੀਂ ਹੁੰਦੀ। ਗੁਰਮਤਿ ਅਨੁਸਾਰ ਜੀਵਨ ਜਿਉਣ ਵਾਲੇ ਮਨੁੱਖ ਜਵਾਨੀ ਵੇਲੇ ਗੁਰਬਾਣੀ ਪਹਾੜਿਆਂ ਦੀ ਤਰ੍ਹਾਂ ਯਾਦ ਕਰਦੇ, ਵਿਚਾਰਦੇ ਅਤੇ ਉਸ ਤੇ ਅਮਲ ਕਰਦੇ ਹਨ, ਜਿਸ ਨਾਲ ਉਨ੍ਹਾਂ ਦੀ ਆਤਮਕ ਖੁਰਾਕ ਪੂਰੀ ਹੁੰਦੀ ਹੈ। ਅੰਤ ਬੁਢਾਪੇ ਵੇਲੇ ਜਦੋਂ ਉਨ੍ਹਾਂ ਦੀਆਂ ਅੱਖਾਂ ਅਤੇ ਕੰਨ ਕੰਮ ਨਹੀਂ ਕਰਦੇ ਤਾਂ ਉਹ ਯਾਦ ਕੀਤੀ ਗੁਰਬਾਣੀ ਦੇ ਆਸਰੇ ਆਪਣੀ ਆਤਮਕ ਖੁਰਾਕ ਦੀ ਪੂਰਤੀ ਕਰਕੇ ਆਪਣੇ ਬੁਢਾਪੇ ਦਾ ਸਮਾਂ ਵੀ ਅਨੰਦ ਨਾਲ ਗੁਜ਼ਾਰਦੇ ਹਨ, ਪਰ ਸਰੀਰਕ ਖੁਰਾਕ ਅਤੇ ਬਾਕੀ ਜੀਵਨ ਲੋੜਾਂ ਲਈ ਬੱਚਿਆਂ ਤੇ ਹੀ ਨਿਰਭਰ ਕਰਨਾ ਪੈਂਦਾ ਹੈ। ਗੁਰਮੁਖ ਬੰਦਿਆਂ ਦੇ ਜੀਵਨ ਵਿੱਚ ਬੁਢਾਪੇ ਦਾ ਅਸਰ ਘੱਟ ਹੁੰਦਾ ਹੈ। ਗੁਰਬਾਣੀ ਦਾ ਫੁਰਮਾਣ ਹੈ:

ਗੁਰਮੁਖਿ ਬੁਢੇ ਕਦੇ ਨਹੀ ਜਿਨਾ ਅੰਤਰਿ ਸੁਰਤਿ ਗਿਆਨੁ ॥<br>
ਸਦਾ ਸਦਾ ਹਰਿ ਗੁਣ ਰਵਹਿ ਅੰਤਰਿ ਸਹਜ ਧਿਆਨੁ ॥<br>
ਓਇ ਸਦਾ ਅਨੰਦਿ ਬਿਬੇਕ ਰਹਹਿ ਦੁਖਿ ਸੁਖਿ ਏਕ ਸਮਾਨਿ ॥<br>
ਤਿਨਾ ਨਦਰੀ ਇਕੋ ਆਇਆ ਸਭੁ ਆਤਮ ਰਾਮੁ ਪਛਾਨੁ ॥

*(ਅੰਗ ੧੪੧੮)*

ਜਿਹੜਾ ਮਨੁੱਖ ਆਪਣੀ ਜੀਵਨ ਪ੍ਰਕਿਰਿਆ ਨੂੰ ਗੁਰਮਤਿ ਅਨੁਸਾਰ ਢਾਲਦਾ ਹੈ ਉਸ ਦੇ ਬੱਚਿਆਂ ਦੇ ਸੰਸਕਾਰ ਵੀ ਸੇਵਾ ਸਿਮਰਨ ਦੇ ਰੰਗ ਵਿੱਚ ਰੰਗੇ ਜਾਂਦੇ ਹਨ ਅਤੇ ਐਸੇ ਬੱਚੇ ਹੀ ਆਪਣੇ ਮਾਂ-ਬਾਪ ਦੇ ਬੁਢਾਪੇ ਦਾ ਸਹਾਰਾ ਬਣਦੇ ਹਨ।

ਸਿੱਖ ਇਤਿਹਾਸ ਵਿੱਚ ਭਗਤ ਪੂਰਨ ਸਿੰਘ ਜੀ ਦੀ ਨਿਸ਼ਕਾਮ ਸੇਵਾ ਇੱਕ ਅਦੁਤੀ ਮਿਸਾਲ ਹੈ, ਜਿਨ੍ਹਾਂ ਦੇ ਲਾਵਾਰਸ ਅਪਾਹਜਾਂ ਦੀ ਸੇਵਾ ਕਰਕੇ ਲੜਖੜਾਂਦੇ ਮਨੁੱਖੀ ਜੀਵਨ ਨੂੰ ਸਹਾਰਾ ਦਿੱਤਾ। ਅਗਰ ਭਗਤ ਪੂਰਨ ਸਿੰਘ ਜੀ ਲਾਵਾਰਸ ਅਪਾਹਜਾਂ ਦਾ ਟੱਟੀ-ਪਿਸ਼ਾਬ ਆਪ ਸਾਫ ਕਰ ਸਕਦੇ ਹਨ ਤਾਂ ਅਸੀਂ ਬਹੁਤ ਸਾਰੇ ਆਪਣੇ ਬਜ਼ੁਰਗਾਂ ਦੀ ਜਾਇਦਾਦ ਦੇ ਵਾਰਸ ਹੋ ਕੇ ਵੀ ਉਨ੍ਹਾਂ ਦੀ ਸੇਵਾ ਸੰਭਾਲ ਕਿਉਂ ਨਹੀਂ ਕਰ ਸਕਦੇ? ਸਮੁੱਚੇ ਸਮਾਜ ਅੱਗੇ ਇਹ ਇੱਕ ਗੰਭੀਰ ਸਵਾਲ ਹੈ ਜਿਸ ਦਾ ਉੱਤਰ ਅਮਲੀ ਰੂਪ ਵਿੱਚ ਸਾਰੇ ਸਮਾਜ ਅਤੇ ਵਿਸ਼ੇਸ਼ ਕਰਕੇ ਅੱਜ ਦੀ ਨੌਜਵਾਨ ਪੀੜ੍ਹੀ ਨੂੰ ਦੇਣਾ ਹੀ ਹੋਵੇਗਾ ਜਿਹੜੇ ਆਪਣੇ ਬਜ਼ੁਰਗਾਂ ਨੂੰ ਬਿਰਧ ਆਸ਼ਰਮ ਵਿੱਚ ਭੇਜ ਕੇ ਆਪ ਤੀਰਥਾਂ 'ਤੇ ਨਹਾਉਂਦੇ ਫਿਰਦੇ ਹਨ। ਐਸੇ ਮਹਾਦਾਨੀ ਵੀ ਹਨ ਜਿਹੜੇ ਧਾਰਮਕ ਅਸਥਾਨਾਂ ਤੇ ਜਾ ਕੇ ਆਪਣੀ ਵਾਹ-ਵਾਹ ਖੱਟਣ ਦੇ ਮਨੋਰਥ ਨਾਲ ਲੰਗਰ ਅਤੇ ਮਿੱਠੇ ਪਾਣੀ ਦੀਆਂ ਛਬੀਲਾਂ ਲਗਾਉਂਦੇ ਹਨ, ਪਰ ਆਪਣੇ ਬੁੱਢੇ ਮਾਂ-ਬਾਪ ਨੂੰ ਖਿੜੇ ਮੱਥੇ ਰੋਟੀ-ਪਾਣੀ ਨਹੀਂ ਦੇ ਸਕਦੇ। ਮਾਪੇ-ਹੁਸਨ-ਜਵਾਨੀ ਬਾਰ-ਬਾਰ ਨਹੀਂ ਮਿਲਦੇ। ਜੇ ਅਸੀਂ ਜਵਾਨੀ ਵਿੱਚ ਵੀ ਆਪਣੇ ਮਾਂ-ਬਾਪ ਦੀ ਸੇਵਾ ਨਹੀਂ ਕਰਦੇ ਤਾਂ ਇਸ ਦਾ ਅਨੁਕੂਲ ਅਸਰ ਸਾਡੇ ਬੱਚਿਆਂ ਤੇ ਵੀ ਜ਼ਰੂਰ ਪਵੇਗਾ, ਫਲਸਰੂਪ ਸਾਡੇ ਬੱਚੇ ਵੀ ਸਾਡੇ ਬੁਢਾਪੇ ਦੀ ਸੇਵਾ ਸੰਭਾਲ ਕਰਨ ਤੋਂ ਕੰਨੀ ਕਤਰੌਣਗੇ। ਇਸ ਲਈ ਮਾਂ-ਬਾਪ ਦੀ ਸੱਚੀ ਤੇ ਨਿਸ਼ਕਾਮ ਸੇਵਾ ਕਰਕੇ ਹੀ ਅਸੀਂ ਮਿੱਠੇ ਫਲ ਦੀ ਪ੍ਰਾਪਤੀ ਕਰ ਸਕਦੇ ਹਾਂ। ਜਿਸ ਨੇ ਆਪਣੇ ਮਾਂ-ਬਾਪ ਦੀ ਸੇਵਾ ਕੀਤੀ, ਸਮਝ ਲਓ ਉਸ ਨੇ ਤੀਰਥਾਂ 'ਤੇ ਜਾ ਕੇ ਪੁੰਨ-ਦਾਨ ਕਰ ਲਿਆ। ਗੁਰੂ ਅਰਜਨ ਦੇਵ ਜੀ ਸੇਵਾ ਦੀ ਮਹਤੱਤਾ ਨੂੰ ਦਰਸਾਉਂਦਿਆਂ ਫੁਰਮਾਉਂਦੇ ਹਨ।

**ਸੇਵਾ ਕਰਤ ਹੋਇ ਨਿਹਕਾਮੀ॥**
**ਤਿਸ ਕਉ ਹੋਤ ਪਰਾਪਤਿ ਸੁਆਮੀ॥**

*75892-64221*

---- 0 ----

*ਸਫਾ 22 ਦਾ ਬਾਕੀ*

ਪ੍ਰੇਮ ਸਿੰਘ ਸੁਤੰਤਰ ਕਹਿਣ ਲੱਗਾ ਕਿ ਠੀਕ ਹੈ, ਸਾਨੂੰ ਸਭ ਨੂੰ ਦੇਗ ਹੀ ਲੈਣੀ ਚਾਹੀਦੀ ਹੈ। ਮੈਂ ਆਪਣੇ ਜੱਟ ਭਰਾ ਨੂੰ ਕਿਹਾ ਕਿ ਜਦ ਅਰਦਾਸੀਏ ਸਿੰਘ ਨੇ ਗੁਰੂ ਅੱਗੇ ਕੜਾਹ ਪ੍ਰਸ਼ਾਦ ਪ੍ਰਵਾਨ ਕਰਨ ਲਈ ਬੇਨਤੀ ਕਰਕੇ ਕ੍ਰਿਪਾਨ ਭੇਟ ਕਰ ਦਿੱਤੀ ਹੈ ਤਾਂ ਸਮਝੋ ਕਿ ਗੁਰੂ ਨੇ ਇਹ ਪ੍ਰਵਾਨ ਕਰ ਲਿਆ ਹੈ ਤਾਂ ਕਿ ਅਸੀਂ ਗੁਰੂ ਤੋਂ ਵੱਡੇ ਹਾਂ ਕਿ ਗੁਰੂ ਵਲੋਂ ਪ੍ਰਵਾਨ ਪ੍ਰਸ਼ਾਦ ਸਾਨੂੰ ਪ੍ਰਵਾਨ ਨਹੀਂ ਹੈ? ਕਿ ਇਸ ਤਰ੍ਹਾਂ ਕਰਕੇ ਅਸੀਂ ਗੁਰੂ ਦੀ ਘੋਰ ਹੱਤਕ ਨਹੀਂ ਕਰ ਰਹੇ?

ਪ੍ਰਸ਼ਾਦ ਵਰਤਣ ਪਿਛੋਂ ਸਾਰੀ ਸੰਗਤ ਚਲੀ ਗਈ। ਮੈਂ ਦਲਿਤ ਭਰਾਵਾਂ ਨੂੰ ਕਿਹਾ ਕਿ ਤੁਸੀਂ ਪਤਾਸੇ ਵਰਤਾਉਣੇ ਬੰਦ ਕਰ ਦਿਉ। ਇਕੱਲੀ ਦੇਗ਼ ਹੀ ਦਿਆ ਕਰੋ। ਉਨ੍ਹਾਂ ਸ਼ਿਕਾਇਤ ਕੀਤੀ ਕਿ, "ਤੁਹਾਡਾ ਭਾਈਚਾਰਾ ਸਾਡੇ ਹੱਥਾਂ ਦੀ ਤਿਆਰ ਕੀਤੀ ਦੇਗ਼ ਲੈਂਦਾ ਨਹੀਂ। ਇਸੇ ਕਰਕੇ ਤਾਂ ਅਸੀਂ ਪਤਾਸੇ ਲਿਆਉਂਦੇ ਹਾਂ।" ਮੈਂ ਉਨ੍ਹਾਂ ਨੂੰ ਕਿਹਾ ਕਿ ਜਿਹੜਾ ਬੰਦਾ ਜਾਤ ਦਾ ਅਭਿਮਾਨ ਕਰਕੇ ਦੇਗ਼ ਨਹੀਂ ਲੈਂਦਾ, ਨਾ ਲਵੇ ਪਰ ਤੁਸੀਂ ਅੱਗੇ ਤੋਂ ਪਤਾਸੇ ਨਹੀਂ ਵਰਤਾਉਣੇ। ਦੇਗ਼ ਤਾਂ ਤੁਸੀਂ ਸਾਡੇ ਸਾਹਮਣੇ ਅੰਮ੍ਰਿਤਧਾਰੀ ਸਿੰਘ ਤੋਂ ਬੜੀ ਸੁੱਚ ਸਫ਼ਾਈ ਤੇ ਅਦਬ ਨਾਲ ਤਿਆਰ ਕਰਵਾਉਂਦੇ ਹੋ। ਮੇਰੇ ਭਾਈਚਾਰੇ ਵਾਲਿਆਂ ਤੋਂ ਤੁਸੀਂ ਨਿਡਰ ਹੋ ਕੇ ਪੁੱਛੋ ਕਿ ਕੀ ਪਤਾਸੇ ਵੀ ਅੰਮ੍ਰਿਤਧਾਰੀ ਸਿੰਘਾਂ ਵਾਂਗ ਇੰਨੀ ਸੁੱਚ ਸਫ਼ਾਈ ਤੇ ਮਰਿਯਾਦਾ ਅਨੁਸਾਰ ਤਿਆਰ ਕੀਤੇ ਜਾਂਦੇ ਹਨ? ਮੈਂ ਤਾਂ ਖੁਦ ਆਪਣੀਆਂ ਅੱਖਾਂ ਨਾਲ ਸਿਗਰਟ ਪੀਣ ਵਾਲਿਆਂ ਅਤੇ ਜ਼ਰਦਾ ਚੱਬਣ ਵਾਲਿਆਂ ਨੂੰ ਬਿਨਾਂ ਹੱਥ ਧੋਤਿਆਂ ਪਤਾਸੇ ਬਣਾਉਂਦੇ ਦੇਖਿਆ ਹੈ।

ਮੈਨੂੰ ਖੁਸ਼ੀ ਹੈ ਕਿ ਉਸ ਦਿਨ ਮੇਰੇ ਵਲੋਂ ਕਹੀਆਂ ਦੋ ਚਾਰ ਗੱਲਾਂ ਕਾਰਨ ਕਰਕੇ ਹਰੀਜਨ ਭਰਾਵਾਂ ਨੇ ਪਤਾਸੇ ਵਰਤਾਉਣੇ ਬੰਦ ਕਰ ਦਿੱਤੇ ਤੇ ਜੱਟ ਸਿੱਖ ਵੀ ਹੌਲੀ-ਹੌਲੀ ਇੱਕ ਦੂਜੇ ਨੂੰ ਦੇਖਦੇ ਹੋਏ ਸਭ ਉਨ੍ਹਾਂ ਤੋਂ ਪ੍ਰਸ਼ਾਦ ਲੈਣ ਲੱਗ ਪਏ ਹਨ। ਕਈ ਸਾਲ ਪਹਿਲਾਂ ਗੁਰਦੁਆਰੇ ਦਾ ਮਹੰਤ ਮੁਕੱਦਮਾ ਹਾਰਨ ਪਿਛੋਂ ਪਿੰਡ ਛੱਡ ਗਿਆ ਹੈ। ਹੁਣ ਗੁਰਦੁਆਰਾ ਸਾਹਿਬ ਅਤੇ ਲੰਗਰ ਵਿੱਚ ਵੀ ਦਲਿਤ ਭਰਾ ਜੱਟ ਸਿੱਖਾਂ ਦੇ ਬਰਾਬਰ ਹਰ ਕੰਮ ਕਰਨ ਵਿੱਚ ਹਿੱਸਾ ਪਾਉਂਦੇ ਹਨ ਅਤੇ ਉਨ੍ਹਾਂ ਵੱਲੋਂ ਤਿਆਰ ਕੀਤੀ ਦੇਗ਼ ਅਤੇ ਲੰਗਰ ਅਸੀਂ ਸਭ ਪ੍ਰੇਮ ਨਾਲ ਮਿਲ ਵੰਡ ਕੇ ਛਕਦੇ ਹਾਂ।

*99156-97300*

---- 0 ----

# ਮੇਰਾ ਵਿਚਾਰ



*ਗਿ: ਨਾਹਰ ਸਿੰਘ 'ਨਾਹਰ'*

"ਕੋਈ ਭੀ ਆਦਮੀ, ਕਿਸੇ ਭੀ ਦੂਸਰੇ ਆਦਮੀ ਨਾਲ, ਕਿਸੇ ਭੀ ਸਮੇਂ, ਕਿਸੇ ਭੀ ਵਿਸ਼ੇ, ਵਸਤੂ ਦੇ ਅਕਾਰ ਪ੍ਰਕਾਰ ਅਤੇ ਸਥਿਤੀ ਬਾਰੇ ਵਿਭਿੰਨ ਰਾਇ ਨਹੀਂ ਵਿਅਕਤ ਕਰ ਸਕਦਾ, ਰੱਖਦਾ। ਜੇਕਰ ਹੈ ਤਾਂ ਇਹ ਆਰਜੀ ਹੈ। ਲਗਾਤਾਰ ਵਿਚਾਰ ਵਟਾਂਦਰੇ ਨਾਲ ਰਾਇ ਇੱਕ ਹੋ ਜਾਂਦੀ ਹੈ। ਭਾਵੇਂ ਸਾਡੇ ਉਪਰ ਭਾਸ਼ਾਵਾਂ ਦੇ ਵਖਰੇਵੇਂ ਕਾਰਨ ਉਚਾਰਨ ਅਲੱਗ-ਅਲੱਗ ਹਨ। ਪਰ ਸਾਡਾ ਸਭ ਦਾ ਅਨੁਭਵ ਇੱਕ ਹੀ ਹੈ। ਮਿਸਾਲ ਵਜੋਂ ਅਸੀਂ ਅੱਗ ਦਾ ਨੁਕਤਾ ਲਈਏ। ਦੋ ਪੰਜਾਬੀ ਇਸ ਨੂੰ 'ਅੱਗ' ਕਹਿਣਗੇ। ਦੋ ਹਿੰਦੀ ਇਸ ਨੂੰ 'ਆਗ' ਕਹਿਣਗੇ। ਦੋ ਅਰਬੀ ਇਸ ਨੂੰ 'ਆਤਸ਼ਕ' ਕਹਿਣਗੇ ਅਤੇ ਦੋ ਅੰਗਰੇਜ਼ ਇਸ ਨੂੰ 'ਫ਼ਾਇਰ' ਆਖਣਗੇ।ਪਰ ਅਨੁਭਵ ਸਭ ਦਾ ਇਸ ਬਾਰੇ ਰੋਸ਼ਨੀ ਅਤੇ ਗਰਮਾਇਸ਼ ਦਾ ਹੀ ਹੋਵੇ ਗਾ। ਕਿਉਂਕਿ ਸੱਚ ਇੱਕ ਹੈ, ਆਤਮਾ ਇੱਕ ਹੈ। ਪ੍ਰਮਾਤਮਾ ਇਕ ਹੀ ਹੈ।

ਅੱਗੇ ਵਿਚਾਰ ਕਿਸੇ ਭੀ ਵਿਸ਼ੇ ਤੇ ਕੀਤੀ ਜਾ ਸਕਦੀ ਹੈ। ਪਰ ਮੈਂ ਆਪਣੇ ਦੇਸ਼ ਦੀ ਗੱਲ ਕਰਦਾ ਹਾਂ। ਬਲਿਊ ਸਟਾਰ ਵੇਲੇ ਜਨੂੰਨੀਆਂ ਨੇ ਸਿੱਖਾਂ ਨੂੰ ਮੱਤ ਦੇਣੀ ਸ਼ੁਰੂ ਕੀਤੀ ਸੀ ਕਿ ਜੋ ਰਾਸ ਨਹੀਂ ਆਈ ਪਰ ਉਨ੍ਹਾਂ ਵਿਚੋਂ ਬਹੁਤੇ ਇਸ ਵਿਚਾਰ ਦਾ ਚਰਬਾ ਬਣ ਗਏ, ਬਾਕੀ ਦੁਬਕ ਗਏ।

ਇਹ ਮੱਤ ਸੀ ਮੁਖਧਾਰਾ ਦੀ। ਗੱਲ ਵਿਚਾਰੀ ਨਹੀਂ ਸੀ ਗਈ ਸਿੱਖ ਧਾਰਾ ਦੀ। ਅਸਲ ਵਿੱਚ ਸਿੱਖ ਧਾਰਾ ਹੀ ਦੇਸ਼ ਦੀ ਮੁਖਧਾਰਾ ਹੈ। ਇਤਿਹਾਸ ਗਵਾਹ ਹੈ ਕਿ ਪੁਰਾਤਨ ਸਮੇਂ ਦੀ ਰਹੁਰੀਤ ਨੇ ਆਮ ਲੋਕਾਂ ਦਾ ਸ਼ੋਸ਼ਣ ਕੀਤਾ ਸੀ। ਇਸ ਸਮਾਜ ਦੇ ਸ਼ੋਸ਼ਣ ਖਿਲਾਫ਼ ਗੁਰੂ ਨਾਨਕ ਸਾਹਿਬ ਨੇ ਅਵਾਜ਼ ਉਠਾਈ ਸੀ। ਉਨ੍ਹਾਂ ਦੀ ਆਵਾਜ਼ ਨੂੰ ਬੰਦ ਕਰਨ ਲਈ ਸਮੇਂ ਦੇ ਸ਼ਾਸ਼ਕਾਂ ਨੇ ਬਹੁਤ ਹਥਕੰਡੇ ਵਰਤੇ। ਗੁਰੂ ਨਾਨਕ ਦੇ ਪੈਰੋਕਾਰਾਂ ਤੇ ਜ਼ੁਲਮ ਢਾਹੇ ਪਰ ਸੱਚ, ਸੱਚ ਹੋਣ ਕਾਰਨ ਸਮੇਂ ਦੇ ਗੁਜ਼ਰਨ ਨਾਲ ਉਨ੍ਹਾਂ ਨੂੰ ਮੂੰਹ ਦੀ ਖਾਣੀ ਪਈ। ਭਾਵੇਂ ਉਹ ਮੁਗਲ ਸਨ, ਅੰਗਰੇਜ਼ ਸਨ ਜਾਂ ਹੋਰ ਕੋਈ।

ਹੁਣ ਅਸੀਂ ਮੁਖਧਾਰਾ ਬਾਰੇ ਵਿਚਾਰ ਕਰਦੇ ਹਾਂ। ਜੋ ਧਾਰਾ ਸਮਾਜ ਦੇ ਸ਼ੋਸ਼ਣ ਦਾ ਕਾਰਣ ਬਣ ਗਈ ਸੀ। ਉਸ ਦੀ ਕਲਮ ਸਿੱਖ ਗੁਰੂਆਂ ਨੇ ਕਰ ਦਿੱਤੀ ਸੀ। ਜੋ ਨਵੀਂ ਧਾਰਾ ਸਾਡੇ ਦੇਸ਼ ਦੀ ਹੋਂਦ ਵਿੱਚ ਆਈ, ਉਹ ਸਿੱਖ ਧਾਰਾ ਹੀ ਹੈ। ਜੇਕਰ ਕਿਸੇ ਨੂੰ ਭੁਲੇਖਾ ਹੈ, ਉਹ ਆਪਣੇ ਮਨ ਦਾ ਭਰਮ ਸ੍ਰੀ ਗੁਰੂ ਗਰੰਥ ਸਾਹਿਬ ਦੇ ਦਰਸ਼ਨ ਦੀਦਾਰੇ ਕਰਕੇ, ਵਿਚਾਰ ਕੇ ਦੂਰ ਕਰ ਸਕਦਾ ਹੈ।

ਰਹੀ, ਗੱਲ ਸਾਡੇ ਆਗੂਆਂ ਦੀ। ਸਾਡਾ ਦੇਸ਼ ਹਜ਼ਾਰ ਸਾਲ ਗੁਲਾਮ ਰਿਹਾ ਹੈ। ਇਹ ਜਿਹੜੀ ਗੁਲਾਮੀ ਆਪਣੇ ਮਨਾਂ ਤੇ ਅੱਜ ਭੀ ਝੇਲ ਰਿਹਾ ਹੈ। ਸਭ ਤੋਂ ਮਾੜੀ ਜਿਹੜੀ ਗੁਲਾਮੀ ਹੀ ਹੈ ਜੋ ਸਾਡੇ ਦੇਸ਼ ਅਤੇ ਕੌਮ ਨੂੰ ਤਰੱਕੀ ਨਹੀਂ ਕਰਨ ਦੇ ਰਹੀ। ਇਹ ਗੱਲ ਸਿੱਧ ਕੀਤੀ ਜਾ ਸਕਦੀ ਹੈ। ਆਪਣੇ ਦੇਸ਼ ਵਿੱਚ ਅਸਿਧਾ ਲੋਕਰਾਜ ਹੈ। ਇਹ ਨਕਲ ਅਤੇ ਅਕਲ ਯੂਰਪ ਦੀ ਹੈ ਜੋ ਅੱਜ ਫੈਸ਼ਨ ਅਤੇ ਆਰਥਕ ਸ਼ੋਸ਼ਨ ਦਾ ਭਾਰ ਝੱਲ ਰਿਹਾ ਹੈ। ਸਾਡੀ ਪਹਿਲੀ ਲੋਕਰਾਜੀ ਪਾਰਟੀ ਕਾਂਗਰਸ ਸੀ ਜੋ ਦੋ ਅੰਗਰੇਜਾਂ ਵਿਲੀਅਮ ਭਰਾਵਾਂ ਦੀ ਦੇਣ ਹੈ ਜੋ ਅੱਜ ਭੀ ਮੁੜ-ਮੁੜ ਪਿਛੇ ਝਾਕਦੀ ਹੈ। ਸਭ ਆਦਤਾਂ ਬਿਗਾਨੀਆਂ ਹੋਣ ਕਾਰਨ ਅੱਜ ਦੁਚਿਤ ਵਿੱਚ ਖਤਮ ਹੋ ਰਹੀ ਹੈ।ਬਾਕੀ ਹੋਰ ਪਾਰਟੀਆਂ ਵਿੱਚ ਦੂਰ-ਦਰਸ਼ਤਾ ਦੀ ਘਾਟ ਹੈ। ਸਮਾਜਕ ਢਾਂਚਾ ਸਦਾਚਾਰੀ ਹੈ ਪਰ ਰਾਜ ਨੀਤਕ ਮੌਕਾ ਪ੍ਰਸਤ, ਕਿਉਂ।ਸਾਡੇ ਅਕਾਲੀ ਭੀ 1976 ਈ: ਤੋਂ ਬਾਅਦ, ਪਲਾਲੀ ਬਣ ਗਏ।

ਅੱਜ, ਸਦਾਚਾਰੀ ਸਮਾਜ ਦੇ ਪ੍ਰਬੰਧ ਲਈ, ਸਦਾਚਾਰੀ ਲੋਕਰਾਜ ਦੀ ਲੋੜ ਹੈ, ਜੋ ਆਰਥਿਕ ਨਾ ਬਰਾਬਰੀ ਦੂਰ ਕਰੇ। ਇਹ ਰਾਜ ਸਥਿਰ, ਅਖੰਡ ਅਤੇ ਵਿਕਾਸਵਾਦੀ ਹੋਵੇਗਾ।

----- 0 -----

*9888215699*

ਪੁਸਤਕ ਪੜਚੋਲ

# ਸਿੱਖ ਦਾ ਧੁਰਾ - ਕੇਵਲ ਗੁਰੂ ਗ੍ਰੰਥ ਸਾਹਿਬ



ਲੇਖਕ: ਡਾ. ਦਲਜੀਤ ਸਿੰਘ ਨਿਆਮਤਪੁਰ (ਆਸਨਸੋਲ) ਪੱਛਮੀ ਬੰਗਾਲ
ਫੋਨ : 09333385185

*ਪਰਸਰਾਮ ਸਿੰਘ ਬੱਧਣ*

ਕੁਲ ਪੰਨੇ: 88
ਕੀਮਤ: ਆਪ ਪੜ੍ਹੋ ਹੋਰਨਾਂ ਨੂੰ ਪੜ੍ਹਾਉ।

**ਸਿੱਖ ਧਰਮ ਬਾਰੇ ਇੱਕ ਸਾਂਭਣ ਯੋਗ ਦਸਤਾਵੇਜ਼**

ਦੋ ਵਰ੍ਹੇ ਪਹਿਲਾਂ ਦੀ ਗੱਲ ਹੈ, ਇੱਕ ਦਿਨ ਸ. ਸੇਵਾ ਸਿੰਘ ਜੀ (ਸੇਵੀ ਰਾਇਤ) ਵੱਲੋਂ ਫੋਨ ਤੇ ਉਪਰੋਕਤ ਪੁਸਤਕ ਬਾਰੇ ਦਾਸ ਨੂੰ ਪਰਚਾ ਲਿਖਣ ਦੀ ਤਾਕੀਦ ਕੀਤੀ ਗਈ। ਮੈਂ ਉਨ੍ਹਾਂ ਨੂੰ ਕਿਹਾ ਕਿ ਜੇਕਰ ਆਪ ਜੀ ਮੈਨੂੰ ਇਸ ਦੇ ਯੋਗ ਸਮਝਦੇ ਹੋ ਤਾਂ ਵਾਹਿਗੁਰੂ ਜੀ ਆਪਣੀ ਰਹਿਮਤ ਕਰਕੇ ਜ਼ਰੂਰ ਹੀ ਇਸ ਸ਼ੁਭ ਕਾਰਜ ਨੂੰ ਕਰਨ ਵਿੱਚ ਮੇਰੀ ਸਹਾਇਤਾ ਕਰਨਗੇ। ਦਾਸ ਨਾਂ ਤਾਂ ਕੋਈ ਵਿਦਵਾਨ ਹੈ ਅਤੇ ਨਾ ਹੀ ਇਤਨਾ ਪੜ੍ਹਿਆ ਲਿਖਿਆ ਹੈ ਕਿ ਇਸ ਸੂਝਵਾਨ ਅਤੇ ਗੁਰੂ ਗ੍ਰੰਥ ਸਾਹਿਬ ਦੀ ਸਿੱਖਿਆ ਦੇ ਧਾਰਨੀ ਦੀ ਲਿਖੀ ਪੁਸਤਕ ਉੱਤੇ ਆਪਣੇ ਵਿਚਾਰ ਲਿਖ ਸਕੇ। ਪੇਪਰ ਲਿਖਣਾ ਤੇ ਪੜ੍ਹਨਾਂ ਤਾਂ ਦੂਰ ਦੀ ਗੱਲ ਹੈ, ਖੈਰ ਸੇਵੀ ਰਾਇਤ ਜੀ ਨੇ ਆਪਣੀ ਸੰਸਥਾ ਵੱਲੋਂ ਫੈਸਲਾ ਕੀਤੇ ਅਨੁਸਾਰ ਇਹ ਪੁਸਤਕ ਮੈਨੂੰ ਖੁਦ ਮੇਰੇ ਘਰ ਪਹੁੰਚ ਕੇ ਦੇਣ ਦੀ ਕ੍ਰਿਪਾਲਤਾ ਕੀਤੀ। ਬਹੁਤ ਹੀ ਖੂਬਸੂਰਤ ਟਾਈਟਲ ਵਾਲੀ ਇਸ ਗੁਰਮਤਿ ਅਨੁਸਾਰੀ ਧਾਰਮਿਕ ਵਿਚਾਰਾਂ ਦੀ ਸੁਗੰਧੀ ਫੈਲਾਣ ਵਾਲੀ ਪੁਸਤਕ ਨੂੰ ਦੇਖਦਿਆਂ ਹੀ ਮਨ ਸ਼ਰਧਾ ਨਾਲ ਝੁਕ ਗਿਆ। ਪੁਸਤਕ ਨੂੰ ਪ੍ਰਾਪਤ ਕਰਦਿਆਂ ਹੀ ਮਸਤਕ ਨਾਲ ਛੁਹਾਇਆ ਅਤੇ ਵਾਹਿਗੁਰੂ ਦਾ ਧੰਨਵਾਦ ਕੀਤਾ। ਮੇਰੇ ਲਈ ਇਹ ਸ਼ੁਭ ਅਵਸਰ ਸੀ ਜਿਸ ਨੂੰ ਮੈਂ ਹੱਥੋਂ ਗੁਆਣਾ ਨਾ ਚਾਹਿਆ। ਆਪਣੇ ਇਸ ਅਵੇਸਲੇ ਮਨ ਨੂੰ ਗੁਰਮਤਿ ਵਿਚਾਰਾਂ ਦੇ ਨਾਲ ਜੋੜਨ ਦੇ ਇਸ ਸ਼ੁਭ ਅਵਸਰ ਨੂੰ ਮੁਹੱਈਆ ਕਰਵਾਣ ਲਈ ਮੈਂ ਸੇਵੀ ਰਾਇਤ ਜੀ ਅਤੇ ਸੰਸਥਾ 'ਸਾਹਿਤ ਵਿਗਿਆਨ ਕੇਂਦਰ' ਦਾ ਤਹਿ ਦਿਲੋਂ ਧੰਨਵਾਦੀ ਹਾਂ। ਇਹ ਸੰਸਥਾਂ ਵਿਗਿਆਨਕ ਸੋਚ ਨੂੰ ਉਭਾਰਨ ਦੇ ਮੰਤਵ ਨਾਲ ਅਜਿਹੇ ਕਾਰਜ ਰਚਾਉਣ ਵਿੱਚ ਕਾਰਜਸ਼ੀਲ ਰਹਿੰਦੀ ਹੈ।

ਧਾਰਮਿਕ ਵਿਸ਼ੇ ਤੇ ਗੱਲ ਕਰਨੀ ਬਹੁਤ ਮੁਸ਼ਕਿਲ ਹੁੰਦੀ ਹੈ। ਉਹ ਵੀ ਫਿਰ ਇਕ ਮਿਆਰੀ ਪੁਸਤਕ ਬਾਰੇ ਆਪਣੇ ਵਿਚਾਰ ਪ੍ਰਗਟ ਕਰਨੇ ਜਿਸ ਦਾ ਤੀਜਾ ਐਡੀਸ਼ਨ ਵੀ ਛਪ ਚੁੱਕਾ ਹੈ। ਪੁਸਤਕ ਦੇ ਪਹਿਲੇ ਟਾਈਟਲ ਪੰਨੇ ਤੇ ਹੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ਵਾਨ ਹੋਏ ਸੁਨਹਿਰੀ ਪਾਲਕੀ ਵਿੱਚ ਸਸ਼ੋਭਿਤ ਸੁੰਦਰ ਸਰੂਪ ਨੂੰ ਵੇਖਦਿਆਂ ਮੇਰੇ ਦਿਲ ਵਿੱਚ ਸ਼ਰਧਾ ਜਾਗ ਉੱਠੀ। ਪੁਸਤਕ ਦਾ ਅੱਖਰ-ਅੱਖਰ ਪੜ੍ਹਨ ਨੂੰ ਮਨ ਉਤਾਵਲਾ ਹੋ ਗਿਆ। ਦਾਸ ਨੇ ਇਸ ਪੁਸਤਕ ਦੇ ਟਾਈਟਲ ਪੰਨਿਆਂ ਸਮੇਤ 1 ਤੋਂ 88 ਪੰਨੇ ਤੱਕ ਇੱਕੋ ਬੈਠਕ ਵਿੱਚ ਗੁਰਮਤਿ ਨਾਲ ਜੋੜਨ ਵਾਲੇ , ਵਿਦਵਤਾ ਭਰਪੂਰ, ਰੱਬੀ ਰੰਗ ਵਿੱਚ ਲਬਰੇਜ਼, ਅਧਿਆਤਮਕ ਵਿਚਾਰਾਂ ਦੇ ਦਰਸ਼ਨ ਕੀਤੇ।

'ਕਹਿਬੇ ਕੋ ਸੋਭਾ ਨਹੀ ਦੇਖਾ ਹੀ ਪਰਵਾਣ' ਦੇ ਮਹਾਨ ਗੁਰਵਾਕ ਅਨੁਸਾਰ ਹੀ ਪੁਸਤਕ ਨੂੰ ਖੁਦ ਪੜ੍ਹਨ ਦਾ ਜੋ ਅਨੰਦ ਆਉਂਦਾ ਹੈ ਉਹ ਪੜ੍ਹਨ ਵਾਲਾ ਖੁਦ ਹੀ ਮਾਣ ਸਕਦਾ ਹੈ। ਜਿਵੇਂ 'ਗੁਰੂ ਗ੍ਰੰਥ ਸਾਹਿਬ' ਵਿਚ ਵਰਣਿਤ 'ਅਗਾਧ ਬੋਧ' ਗੁਰਮਤਿ ਦੀ ਧਾਰਾ ਨੂੰ ਲਿਖਤ ਵਿੱਚ ਲਿਆਉਣਾ ਕਠਿਨ ਹੈ ਇਵੇਂ ਹੀ ਗੁਰਮੁਖ ਪਿਆਰਿਆਂ ਦੀ ਲਿਖਿਤ ਉੱਤੇ ਆਪਣੇ ਵਿਚਾਰ ਪ੍ਰਗਟ ਕਰਨੇ ਵੀ ਕੋਈ ਸੌਖਾ ਕਾਰਜ ਨਹੀਂ।

ਮੈਂ ਬਤੌਰ ਪਾਠਕ ਹੀ ਇਸ ਪੁਸਤਕ ਬਾਰੇ ਆਪਣੇ ਵਿਚਾਰ ਪੇਸ਼ ਕਰ ਰਿਹਾ ਹਾਂ। ਇਸ ਤੋਂ ਪਹਿਲਾਂ ਮੈਂ ਸਿੱਖ ਸ਼ਬਦ ਬਾਰੇ ਸਮਝਣ ਲਈ ਮਹਾਨ ਕੋਸ਼ (ਕਾਹਨ ਸਿੰਘ ਨਾਭਾ) ਦਾ ਸਹਾਰਾ ਲਿਆ। ਪੰਨਾ 192 ਤੇ

**"ਸਤਿ ਸੰਤੋਖ ਦਯਾ ਧਰਮ ਨਾਮ ਦਾਨ ਇਸਨਾਨ ਦ੍ਰਿੜਾਯਾ।**

ਗੁਰਸਿਖ ਲੈ ਗੁਰ ਸਿੱਖ ਸਦਾਯਾ। ਗੁਰ ਉਪਦੇਸ਼ ਪਰਵੇ ਸ ਰਿਦ ਅੰਤਰ ਹੈ,
ਸਬਦ ਸੁਰਤ ਸੋਈ ਸਿੱਖ ਜਾਨੀ ਐ।"

ਗੁਰੂ ਨਾਨਕ ਦੇਵ ਜੀ ਵਲੋਂ ਚਲਾਏ ਸਿੱਖ ਧਰਮ ਨੂੰ ਮੰਨਣ ਵਾਲੇ ਨੂੰ ਸਿੱਖ ਕਹਿੰਦੇ ਹਨ। ਇਸੇ ਹੀ ਕੋਸ਼ ਵਿੱਚ ਧਰਮ ਦੇ ਅਰਥ ਵੀ ਕੀਤੇ ਗਏ ਹਨ। ਮਨੁੱਖ ਦਾ ਧਰਮ ਸੱਚ ਕਮਾਉਣਾ ਹੀ ਹੈ। ਦਇਆ ਤੇ ਸੰਤੋਖ ਇਸ ਦੇ ਜ਼ਰੂਰੀ ਅੰਗ ਹਨ। ਧਰਮ ਦਾ ਕੰਮ ਜੋੜਨਾ ਹੈ ਨਾ ਕਿ ਤੋੜਨਾ। ਸਿੱਖ ਧਰਮ ਅਨੁਸਾਰ ਮਾਨਵ ਮਾਤਰ ਵਿਚ ਗੁਰਮਤਿ ਦੁਆਰਾ ਸ਼ੁਭ ਗੁਣਾਂ ਦਾ ਪ੍ਰਵੇਸ਼ ਕਰਾਉਣਾ ਹੀ ਧਰਮ ਹੈ। ਪੁਸਤਕ ਬਾਰੇ ਵਿਦਵਾਨ ਹਸਤੀਆਂ ਨੇ ਜਿਵੇਂ ਕਿ (1) ਕੰਵਰ ਮਹਿੰਦਰ ਪ੍ਰਤਾਪ ਸਿੰਘ ਨੇ ਮੁੱਖ ਸ਼ਬਦ ਵਿੱਚ (2) ਹਰਿਭਜਨ ਸਿੰਘ ਚੇਅਰਮੈਨ, ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ ਨੇ ਦੋ-ਸ਼ਬਦ ਵਿੱਚ ਆਪਣੇ ਕੀਮਤੀ ਸ਼ੁਭ ਵਿਚਾਰ ਪ੍ਰਗਟ ਕੀਤੇ ਹਨ।

ਡਾਕਟਰ ਦਲਜੀਤ ਸਿੰਘ ਵਲੋਂ ਪੁਸਤਕ ਦੇ ਪਹਿਲੇ ਤੇ ਦੂਜੇ ਐਡੀਸ਼ਨ ਬਾਰੇ ਆਪਣੇ ਵੱਲੋਂ ਵਿਚਾਰ ਪ੍ਰਗਟ ਕੀਤੇ ਹੋਏ ਹਨ। "ਧੰਨ ਲੇਖਾਰੀ ਨਾਨਕਾ" ਸਿਰਲੇਖ ਹੇਠ ਤਾਂ ਇਕਵਾਕ ਸਿੰਘ ਪੱਟੀ, ਸੰਪਾਦਕ ਵਿਰਾਸਤ ਮੈਗਜ਼ੀਨ,

ਕੈਨੇਡਾ ਨੇ ਤਾਂ ਪੁਸਤਕ ਬਾਰੇ ਵਿਚਾਰ ਪੇਸ਼ ਕਰਦਿਆ ਸਮੁੰਦਰ ਨੂੰ ਕੁੱਜੇ ਵਿੱਚ ਬਦ ਕਰਨ ਵਾਲਾ ਅਹਿਮ ਕੰਮ ਕੀਤਾ ਹੈ। ਪਾਠਕ ਵੀਰਾਂ ਦੇ ਵਿਚਾਰ ਪੁਸਤਕ ਵਿੱਚ ਸ਼ਾਮਲ ਕਰਨਾ ਵੀ ਹੋਰ ਪਾਠਕਾਂ ਨੂੰ ਪੜ੍ਹਨ ਦੀ ਜਾਗ ਲਾਉਣ ਦੇ ਤੁਲ ਵਧੀਆ ਉਪਰਾਲਾ ਹੈ।

ਪੁਸਤਕ ਵਿੱਚ ਪ੍ਰਸਤੁਤ ਵਿਸ਼ੇ,

1. ਸਿਮਰਨ ਕੀ ਹੈ,

2. ਧਰਮ ਤੇ ਰਾਜਨੀਤੀ, ਗ੍ਰੰਥੀ ਸਿੰਘ ਸਿੱਖੀ ਦੀ ਬੁਨਿਆਦ ਹਨ।

3. ਗੁਰੂ ਸਾਹਿਬਾਨ ਦੀ ਸਿੱਖਿਆ ਕਿਨ੍ਹਾਂ ਲਈ?

4. ਜਪਹੁ ਤ ਏਕੋ ਨਾਮਾ

5. ਸਿੱਖੀ ਅੰਦਰੋਂ ਚਾਹੀਦੀ ਹੈ ਆਦਿ।

ਗੱਲ ਕੀ ਹਰ ਵਿਸ਼ਾ ਹੀ ਸਿੱਖ ਦੇ ਲਈ ਚਾਨਣ ਮੁਨਾਰੇ ਦਾ ਕੰਮ ਕਰਦਾ ਹੈ।

ਕਿਸੇ ਵੀ ਚੀਜ਼ ਦਾ ਗਿਆਨ ਪ੍ਰਾਪਤ ਕਰਨ ਲਈ ਮਨੁੱਖ ਨੂੰ ਆਪਣੇ ਵੱਲੋਂ ਪਹਿਲਾਂ ਅਭਿਆਬ ਕਰਨ ਦੀ ਜ਼ਰੂਰਤ ਹੈ। ਜਿਵੇਂ ਕਿ ਹਿਸਾਬ, ਅਲਜ਼ਬਰਾ ਅਤੇ ਟ੍ਰਿਗਨੋਮੈਟਰੀ ਆਦਿ ਔਖੇ ਵਿਸ਼ਿਆਂ ਲਈ ਵਿਸ਼ਾ ਮਾਹਿਰਾਂ ਵੱਲੋਂ ਈਜ਼ਾਦ ਫਾਰਮੂਲੇ ਅਧਿਆਪਕਾਂ ਦੁਆਰਾ ਵਿਦਿਆਰਥੀ ਨੂੰ ਦ੍ਰਿੜ੍ਹ ਕਰਵਾਏ ਜਾਂਦੇ ਹਨ। ਤਾਂ ਕਿ ਇਨ੍ਹਾਂ ਵਿਸ਼ਿਆਂ ਦੇ ਕਠਿਨ ਸੁਆਲਾਂ ਦਾ ਹੱਲ ਸਹਿਜਤਾ ਨਾਲ ਕੀਤਾ ਜਾ ਸਕੇ। ਬਿਲਕੁਲ ਇਸੇ ਤਰ੍ਹਾਂ ਹੀ ਅਧਿਆਤਮ ਬਾਰੇ ਜਾਣਨ ਦੀ ਮਾਨਵ ਵਿੱਚ ਭੁਖ ਹੋਵੇ। ਸਰਬ ਵਿਆਪਕ ਪ੍ਰਮਾਤਮਾ ਨਾਲ ਇਕ-ਮਿੱਕ ਹੋਈ ਕੋਈ ਰੱਬੀ ਰੂਹ ਹੀ ਜੀਵ ਨੂੰ ਇਸ ਮਾਰਗ ਤੇ ਚੱਲਣ ਦਾ ਰਾਹ ਦੱਸ ਸਕਦੀ ਹੈ। ਤਾਂ ਕਿ ਸਾਧਕ ਦੇ ਰਾਹ ਵਿੱਚ ਅਟਕਾਰਾਂ ਦਾ ਹੱਲ ਹੋ ਸਕੇ। ਗੁਰੂ ਗ੍ਰੰਥ ਸਾਹਿਬ ਵਿੱਚ ਇਸ ਕਾਰਜ ਲਈ ਬਹੁਤ ਹੀ ਸਰਲਤਾ ਦੁਆਰਾ ਸਮਝਾਣ ਲਈ ਮਨ ਦੀ ਸਾਧਨਾ ਹਿਤ ਵਿਆਖਿਆ ਹੈ।

ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਛੇ ਗੁਰੂ ਸਾਹਿਬਾਨ ਸਮੇਤ ਸੰਤਾਂ, ਭਗਤਾਂ ਤੇ ਭੱਟਾਂ ਆਦਿ ਦੀ ਬਾਣੀ ਸ਼ਾਮਲ ਹੈ। ਰਾਗਾਂ ਵਿੱਚ ਲਿਖੀ ਸਾਰੀ ਬਾਣੀ ਵਿੱਚ ਕੇਵਲ ਇੱਕ ਪ੍ਰਮਾਤਮਾ, ਸਰਵ ਸ਼ਕਤੀਮਾਨ ਵਾਹਿਗੁਰੂ ਦੀ ਹੋਂਦ ਦਾ ਜ਼ਿਕਰ ਹੈ। ਆਪਣੇ ਮਨ ਵਿਚੋਂ ਸਭ ਵਿਸ਼ੇ ਵਿਕਾਰਾਂ ਨੂੰ ਦੂਰ ਕਰਨ ਤੇ ਹੀ ਮਨ ਸ਼ੁੱਧ ਹੁੰਦਾ ਹੈ। ਸ਼ੁੱਧ ਮਨ ਵਿਚੋਂ ਹੀ ਪ੍ਰਮਾਤਮਾ ਪ੍ਰਗਟ ਹੁੰਦਾ ਹੈ। ਇਸ ਦੇਹੀ ਵਿੱਚ ਪ੍ਰਮਾਤਮਾ ਹੈ ਤਾਂ ਪਹਿਲੋਂ ਹੀ, ਪ੍ਰੰਤੂ ਪਿਛਲੇ ਸੰਸਕਾਰਾਂ ਕਾਰਣ ਜਨਮ ਜਨਮਾਤ੍ਰਾਂ ਦੀ ਮੈਲ ਲੱਗੀ ਕਾਰਨ ਮਨ ਦਾ ਸ਼ੀਸ਼ਾ ਧੁੰਦਲਾ ਹੋ ਚੁੱਕਿਆ ਹੁੰਦਾ ਹੈ। ਗੁਰੂ ਦੁਆਰਾ ਸੋਝੀ ਮਿਲਣ ਤੋਂ ਅਤੇ ਰੱਬੀ ਰਹਿਮਤ ਹੋਣ ਤੇ ਜੀਵ ਮਨ ਨੂੰ ਸਵੱਛਤਾ ਪ੍ਰਦਾਨ ਕਰਨ ਵਿੱਚ ਰੁਚਿਤ ਹੁੰਦਾ ਹੈ। ਗੁਰੂ ਦੁਆਰਾ ਸੋਝੀ ਮਿਲਣ ਤੋਂ ਅਤੇ ਰੱਬੀ ਰਹਿਮਤ ਹੋਣ ਤੇ ਜੀਵ ਮਨ ਨੂੰ ਸਵੱਛਤਾ ਪ੍ਰਦਾਨ ਕਰਨ ਵਿੱਚ ਰੁਚਿਤ ਹੁੰਦਾ ਹੈ। 'ਮਨ ਜਾਗੇ ਕੀ ਇਹ ਕਹਾਣੀ, ਮੀਠੀ ਲਾਗੇ ਪ੍ਰਭ ਕੀ ਬਾਣੀ' ਦੀ ਕਲਾ ਵਰਤਣੀ ਸ਼ੁਰੂ ਹੋ ਜਾਂਦੀ ਹੈ। ਪ੍ਰਮਾਤਮਾ ਕੋਈ ਵਿਅਕਤੀ ਨਹੀਂ। ਉਹ ਤਾਂ ਪ੍ਰਤੱਖ ਸ਼ਕਤੀ ਹੈ। ਇਹ ਸ਼ਕਤੀ ਸ਼ਬਦ ਵਿੱਚ ਹੁੰਦੀ ਹੈ। ਹਰ ਜੀਵ ਵਿੱਚ ਉਸੇ ਸ਼ਕਤੀ ਦੁਆਰਾ ਜੀਵਨ ਪ੍ਰਵਾਹ ਚਲਦਾ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚੋਂ ਮੰਗਲਾ ਚਰਣ ਤੋਂ ਬਾਅਦ 'ਜਪੁਜੀ ਸਾਹਿਬ' ਬਾਣੀ ਦੇ ਆਰੰਭ ਵਿੱਚ ਹੀ ਮੂਲ-ਮੰਤ੍ਰ ਉਚਾਰਦਿਆਂ ਪ੍ਰਮਾਤਮਾ ਬਾਰੇ ਵਿਅਕਤ ਕੀਤੀ

ਹੈ। ਬਾਕੀ ਸਾਰੀ ਬਾਣੀ ਉਸ ਕਥਨ ਦੀ ਹੀ ਪ੍ਰੋੜ੍ਹਤਾ ਵੱਜੋਂ ਹੈ। ਇੰਝ ਕਹਿ ਲਵੋ ਕਿ ਜਪੁਜੀ ਸਾਹਿਬ ਬਾਣੀ ਦੇ ਵਿੱਚ ਪ੍ਰਮਾਤਮਾ ਰੂਪੀ ਸ਼ਕਤੀ ਬਾਰੇ ਹੀ ਵਰਣਨ ਹੈ। ਸੰਖੇਪ ਵਿੱਚ 'ਨਾਮ' ਹੀ ਪ੍ਰਮਾਤਮਾ ਹੈ। ਨਾਮ ਤਥਾ ਸ਼ਬਦ ਦੀ ਅਰਾਧਨਾ ਤਥਾ ਜਾਪ ਕਰਨ ਤੇ ਪ੍ਰਮਾਤਮਾ ਦੀ ਯਾਦ ਹਿਰਦੇ ਵਿੱਚ ਵਸ ਜਾਂਦੀ ਹੈ। ਨਾਮ ਦੇ ਪਿਛੇ ਨਾਮੀ 'ਪ੍ਰਮਾਤਮਾ' ਦੀ ਸ਼ਕਤੀ ਦੀ ਪਾਰਸ ਕਲਾ ਦਾ ਅਜਬ ਵਰਤਾਰਾ ਹਿਰਦੇ ਵਿੱਚ ਵਰਤਦਾ ਹੈ। ਸਿੱਖ ਸੰਗਤ ਵਿੱਚ ਵਿਚਰਦਿਆਂ ਨਾਮ ਅਭਿਆਸੀ ਹੋ ਕੇ ਸਚਿਆਰ ਸਿੱਖ ਹੋਣ ਤੀਕ ਦੀ ਪਦਵੀ ਤੇ ਪਹੁੰਚ ਜਾਂਦਾ ਹੈ। ਸਿੱਖ ਲਈ ਇਹ ਕੇਵਲ ਤੇ ਕੇਵਲ 'ਗੁਰੂ ਗ੍ਰੰਥ ਸਾਹਿਬ' ਤੋਂ ਸੇਧ ਪ੍ਰਾਪਤ ਕਰਕੇ ਗੁਰਬਾਣੀ ਅਨੁਸਾਰ ਜੀਵਨ ਨੂੰ ਢਾਲਦਿਆਂ ਹੀ ਸੰਭਵ ਹੋ ਸਕਦਾ ਹੈ। ਨਾਮ ਹੀ ਸੱਚ ਹੈ।

'ਸਚੋਂ ਉਰੇ ਸਭ ਕੋ ਉੱਪਰ ਸੱਚ ਆਚਾਰ'

ਦੇ ਮਹਾਂਵਾਕ ਅਨੁਸਾਰ ਇਕ ਪ੍ਰਮਾਤਮਾ ਦਾ ਨਾਮ ਹੀ ਸੱਚ ਹੈ। ਗੁਰਬਾਣੀ ਅਨੁਸਾਰ ਸੱਚ ਤੇ ਅਧਾਰਤ ਜੀਵਨ ਨੂੰ ਢਾਲਣ ਵਾਲਾ ਮਾਨਵ ਹੀ ਸਰਬ-ਸ੍ਰੇਸ਼ਟ ਹੈ।

'ਬਲਿਹਾਰੀ ਜਾਉਂ ਜੇਤੇ ਤੇਰੇ ਨਾਵ ਹੈ" ਅੰਗ 68

ਗੁਰਬਾਣੀ ਵਿੱਚ ਰੱਬ ਨੂੰ ਅਨੇਕਾਂ ਨਾਵਾਂ ਨਾਲ ਸੰਬੋਧਨ ਕੀਤਾ ਗਿਆ ਹੈ। ਸਤਿਨਾਮ, ਰਾਮ, ਰਹੀਮ, ਅੱਲਾਹ, ਪ੍ਰਵ੍ਰਦਗਾਰ, ਗਰੀਬ-ਨਿਵਾਝ, ਗੁਸਈਆਂ, ਬੀਠਲਾ, ਹਰੀ, ਨਾਰਾਇਣ, ਦਿਆਲੂ, ਕ੍ਰਿਪਾਲੂ, ਪ੍ਰਤਿਪਾਲਕ, ਠਾਕੁਰ, ਗੋਪਾਲ, ਰਮਈਆ, ਨਿਰੰਕਾਰ ਆਦਿ।

ਧਰਮ ਗ੍ਰੰਥਾਂ ਅਨੁਸਾਰ ਮਨੁੱਖ ਨੂੰ 'ਅਸਰਫ਼-ਉਲ-ਮਖਲੂਕਾਤ' ਦਾ ਰੁਤਬਾ ਹਾਸਲ ਹੈ ਐਪਰ ਗੁਰਬਾਣੀ ਅਨੁਸਾਰ ਇੰਜ ਵੀ ਫੁਰਮਾਨ ਹੈ:-

'ਕਰਤੂਤ ਪਸ਼ੂ ਕੀ ਮਾਨਸ ਜਾਤ,
ਲੋਕ ਪਚਾਰਾ ਕਰੇ ਦਿਨ ਰਾਤ।'

ਮਾਇਆ ਅਧੀਨ ਮਨਮਤ ਵਿੱਚ ਫਸਿਆ ਮਨੁੱਖ ਪਸ਼ੂਆਂ ਵਰਗੇ ਕਰਮ ਕਰਦਾ ਹੈ ਅਤੇ ਸਹੀ ਮਾਨਵ ਹੋਣ ਦਾ ਢੌਂਗ ਵੀ ਰਚਾਉਂਦਾ ਹੈ। ਮਨਮਤ ਨੂੰ ਛੱਡ ਕੇ ਗੁਰਮਤ ਦਾ ਧਾਰਨੀ ਮਨੁੱਖ ਹੀ ਅਸਲ ਮਨੁੱਖ ਹੁੰਦਾ ਹੈ। ਜਿਵੇਂ ਕਿ ਇਕ ਸ਼ਾਇਰ ਦਾ ਕਥਨ ਹੈ:-

*'ਫਰਿਸ਼ਤੋਂ ਸੇ ਬਿਹਤਰ ਹੈ ਇਨਸਾਨ ਬਣਨਾ, ਮਗਰ ਇਸ ਮੇਂ ਲਗਤੀ ਹੇ ਮਿਹਨਤ ਜ਼ਿਆਦਾ।*

ਨਿਰਛਲ, ਨਿਰਭੈ, ਪ੍ਰੇਮ-ਰਤੰਨੀ-ਸਹਿਜ ਅਵੱਸਥਾ ਹੋਣੀ ਮਾਨਵ ਜੀਵਨ ਦੀ ਪ੍ਰਾਪਤੀ ਦਾ ਲਕਸ਼ ਹੈ। ਨੇਮ ਨਿਭਾਉਣਾ ਸਾਡਾ ਫਰਜ਼ ਹੈ। ਵਾਹਿਗੁਰੂ ਰਸ ਖੁਦ ਭਰਦਾ ਹੈ। ਗੁਰਬਾਣੀ ਸਾਰੀ ਹੀ ਰਸਦਾਇਕ ਹੈ। ਨਾਮ 'ਚ ਭਿੱਜਿਆ ਮਾਨਵ ਹੀ ਨਾਮ ਦਾ ਸੁਆਦ ਜਾਣ ਸਕਦਾ ਹੈ। ਨਾਮ ਦੀ ਪਾਰਸ ਛੋਹ ਅਤੇ ਇਸ ਦੀ ਪਾਰਸ ਕਲਾ ਨੂੰ ਮਾਣ ਗੁਰਮਤਿ ਵਿੱਚ ਭਿੱਜੀ ਆਤਮਾ ਨੂੰ ਸਾਰੇ ਥੋਕ ਪ੍ਰਾਪਤ ਹੁੰਦੇ ਹਨ। ਸਤਿਗੁਰੂ ਦੀ ਪ੍ਰਾਪਤੀ ਹੁੰਦੀ ਹੈ।

ਭਾਵ:- ਬਾਣੀ ਗੁਰੂ ਗੁਰੂ ਹੈ ਬਾਣੀ ਵਿੱਚ ਬਾਣੀ ਅੰਮ੍ਰਿਤ ਸਾਰੇ , ਬਾਣੀ ਕਹੇ ਸੇਵਕ ਜਨ ਮਾਨੇ, ਪ੍ਰਤੱਖ ਗੁਰੂ ਨਿਸਤਾਰੇ।

ਵਿਸ਼ੇਸ਼ ਤੌਰ ਤੇ ਇੱਕੋ ਮਨ ਦੀ ਇਕਾਗਰਤਾ ਹੋਣੀ ਜ਼ਰੂਰੀ ਹੈ। ਸਾਰੀ ਗੁਰਬਾਣੀ ਵਿੱਚ ਮਨ ਨੂੰ ਸ਼ਬਦ ਨਾਲ ਜੁੜਨ ਦੀ ਤਾਕੀਦ ਕੀਤੀ ਗਈ ਹੈ। ਗੁਰਬਾਣੀ ਨੂੰ ਮੰਨ ਕੇ ਗੁਰਮਤਿ ਦੁਆਰਾ ਜੀਵਨ ਢਾਲ ਕੇ ਚੱਲਣ ਵਾਲੇ ਦੀ ਦੁਰਮਤ ਧੋਤੀ ਜਾਂਦੀ ਹੇ। ਦਵੈਤ, ਈਰਖਾ ਆਦਿ ਅਵਗੁਣ ਮਨ 'ਚੋਂ ਖਤਮ ਹੋ ਜਾਂਦੇ ਹਨ। ਜਿਸ ਤੇ ਇਹ ਕਿਰਪਾ ਹੁੰਦੀ ਹੈ। ਉਹ ਹਰ ਵਕਤ ਹੀ ਪ੍ਰਮਾਤਮਾ ਦੀ ਯਾਦ ਵਿੱਚ ਜੁੜਿਆ ਰਹਿੰਦਾ ਹੈ। ਹਮੇਸ਼ਾ ਹੀ ਉਸ ਦੇ ਕਰਮਾਂ ਵਿਚੋਂ ਕੁਝ ਸ਼ੁਭ ਹੋਣ ਦੀ ਹੀ ਖੁਸ਼ਬੋ ਆਉਂਦੀ ਹੈ।

ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਵੱਲੋਂ ਖਾਲਸਾ-ਪੰਥ ਦੀ ਸਾਜਨਾ ਇਕ ਅਲੌਕਿਕ ਵਰਤਾਰਾ ਸੀ, ਜੋ ਸਮੇਂ ਦੀ ਲੋੜ ਸੀ। ਗੁਰਾਂ ਵਲੋਂ ਚਲਾਈ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਪ੍ਰਾਪਤ ਕਰਨ ਦੀ ਰੀਤ ਦੀ ਪਾਰਸ ਕਲਾ ਦਾ ਵਰਤਣਾ ਅਦੁੱਤੀ ਤੇ ਅਨੁਭਵ ਯੁਕਤ ਅਨੁਭੂਤੀ ਹੈ। ਜੋ ਇਸ ਪ੍ਰਕਿਰਿਆ ਵਿੱਚੋਂ ਗੁਜਰਿਆ ਹੈ ਉਹੋ ਹੀ ਇਸ ਤੋਂ ਉਪਜੇ ਆਤਮਕ ਅਨੰਦ ਨੂੰ ਮਾਣ ਸਕਦਾ ਹੈ। ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਪ੍ਰਾਪਤ ਵਾਹਿਗੁਰੂ ਮੰਤ੍ਰ, ਮੂਲ-ਮੰਤ੍ਰ, ਨਿੱਤਨੇਮ ਦੀਆਂ ਬਾਣੀਆਂ ਦੇ ਪਾਠ ਦਾ ਆਦੇਸ਼ ਅਤੇ ਪੰਜ-ਕਕਾਰੀ ਰਹਿਤ ਦੇ ਧਾਰਨੀ ਹੋਣਾ ਗੁਰੂ ਨਾਨਕ ਦੇਵ ਜੀ ਦਾ ਸਿੱਖ ਬਣਨ ਲਈ ਪਹਿਲੀ ਜ਼ਰੂਰਤ ਹੈ। ਗੁਰੂ ਗ੍ਰੰਥ ਸਾਹਿਬ ਦੀ ਹਾਜ਼ਰੀ ਵਿੱਚ ਵਿਦਵਾਨ ਸਿੰਘਾਂ ਅਰਥਾਤ ਸਾਧਨਾ ਰੱਤੇ ਵਿਦਵਾਨਾਂ ਤੋਂ ਗੁਰਬਾਣੀ ਦੀ ਵਿਚਾਰ ਵਿੱਚੋਂ ਜੀਵਨ ਲਈ ਸੇਧ ਪ੍ਰਾਪਤ ਕਰਕੇ ਸ਼ੁਭ ਗੁਣਾਂ ਦਾ ਧਾਰਨੀ ਹੋਣਾ ਹੀ ਗੁਰਸਿੱਖ ਦਾ ਅਸਲ ਮੰਤਵ ਹੋਣਾ ਲਾਜ਼ਮੀ ਹੈ। ਗੁਰਮਤਿ ਧਾਰਨ ਵਾਲੇ

ਵਿਅਕਤੀ ਵਿੱਚ ਅਦਭੁਤ ਤਬਦੀਲੀ ਆਉਂਦੀ ਹੈ। ਉਹ ਮਨ ਕਰਕੇ ਸ਼ੁਭ ਗੁਣਾਂ ਦਾ ਧਾਰਨੀ ਹੋ ਜਾਂਦਾ ਹੈ ਅਤੇ ਸਚਿਆਰਾ ਸਿੱਖ ਬਣ ਜਾਂਦਾ ਹੈ।

'ਗੁਰੂ ਦੁਆਰੇ ਹੋਇ ਸੋਝੀ ਪਾਇਸੀ' ਗ੍ਰਿਹਿਸਥ ਵਿੱਚ ਰਹਿੰਦੇ ਹੋਇਆਂ ਹੀ ਮਾਨਵ ਨੂੰ ਗੁਰਬਾਣੀ ਵਿੱਚੋਂ ਹੀ ਸੇਧ ਮਿਲਦੀ ਰਹਿੰਦੀ ਹੈ ਅਤੇ ਗੁਰਬਾਣੀ ਨਾਲ ਭਿੱਜੇ ਮਨਾਂ ਵਿੱਚ ਹੌਲੀ-ਹੌਲੀ ਗੁਰਮਤਿ ਦਾ ਸੰਚਾਰ ਤੇ ਵਿਸਥਾਰ ਹੁੰਦਾ ਰਹਿੰਦਾ ਹੈ। ਮਨ ਵਿੱਚ ਗੁਰਮਤਿ ਅਨੁਸਾਰ ਦ੍ਰਿੜ੍ਹਤਾ ਪੈਦਾ ਹੋ ਜਾਂਦੀ ਹੈ। ਗੁਰਮਤਿ ਦ੍ਰਿੜਤਾ ਨਾਲ ਗੁਰਮਤਿ ਨੂੰ ਗ੍ਰਹਿਣ ਕਰਦਾ ਹੋਇਆ ਸਹਿਜ ਅਵੱਸਥਾ ਵਿੱਚ ਵਿਚਰਨ ਲੱਗਦਾ ਹੈ। ਇਹ ਇਕ ਲਗਾਤਾਰ ਜੁੜਨ ਦਾ ਅਭਿਆਸ ਹੈ। ਗੁਰੂ ਗ੍ਰੰਥ ਸਾਹਿਬ ਪ੍ਰਤੱਖ ਸ਼ਬਦ ਗੁਰੂ ਹਨ। ਇਸ ਦੀ ਸਿੱਖਿਆ ਗ੍ਰਹਿਣ ਕਰਨ ਨਾਲ ਘਰ ਪਰਿਵਾਰ ਵਿੱਚ ਰਹਿੰਦੀਆਂ, ਖਾਂਦਿਆਂ, ਪਹਿਨਦਿਆਂ, ਸਾਰੇ ਸੁੱਖ ਮਾਣਦਿਆਂ ਵੀ ਆਪਣਾ ਧਿਆਨ ਗੁਰੂ ਦੀ ਸਿੱਖਿਆ ਵੱਲ ਰੱਖਦਾ ਹੈ। ਉਸ ਨੂੰ ਪਦਾਰਥਾਂ, ਸੰਸਾਰਕ ਸੁੱਖਾਂ ਤੇ ਪਦਵੀਆਂ ਦੀ ਪਕੜ ਨਹੀਂ ਰਹਿੰਦੀ। ਅੰਦਰੋਂ ਮੋਹ ਟੁੱਟ ਜਾਂਦਾ ਹੈ। ਏਹੋ ਸਹਿਜ ਅਵੱਸਥਾ ਹੈ। ਗੁਰੂ ਦੀ ਸਿੱਖਿਆ ਚਿੱਤ ਵਿੱਚ ਸਮਾਈ ਰਹਿੰਦੀ ਹੈ। "ਸਤਿਗੁਰ ਕੀ ਸੇਵਾ ਸਫਲ ਹੈ ਜੇ ਕੋ ਕਰੇ ਚਿੱਤ ਲਾਇ"।

ਗੁਰੂ ਗ੍ਰੰਥ ਸਾਹਿਬ ਜੀ ਸਾਰੀ ਦੁਨੀਆਂ ਵਿੱਚ ਇਕੋ ਅਜਿਹਾ ਗ੍ਰੰਥ ਹੈ ਜਿਸ ਨੂੰ ਗੁਰੂ ਦੀ ਉਪਾਧੀ ਨਾਲ ਸਨਮਾਨਿਆ ਜਾਂਦਾ ਹੈ। 'ਗੁਰੂ ਮੇਰੇ ਸੰਗ ਸਦਾ ਹੈ ਨਾਲੇ' ਦੇ ਗੁਰਵਾਕ ਅਨੁਸਾਰ ਜੀਵਨ ਦੇ ਕਾਰਜ ਕਰਦੇ ਹੋਏ ਹਰ ਪਲ ਹਰ ਘੜੀ ਗੁਰਬਾਣੀ ਨਾਲ ਜੁੜਨ ਵਾਲਾ ਮਾਨਵ ਗੁਰੂ ਨੂੰ ਹਾਜ਼ਰ-ਨਾਜ਼ਰ, ਸਦਾ ਸੁਣਦਾ, ਸਦਾ ਜਾਗਦਾ ਤੇ, ਸਦਾ ਦੇਖਦਾ ਹੀ ਮੰਨਦਾ ਹੈ। ਉਹ ਕਿਸੇ ਗਲਤ ਕੰਮ ਕਰਨ ਵੱਲ ਨੂੰ ਰੁਚਿਤ ਹੀ ਨਹੀਂ ਹੁੰਦਾ। ਉਸ ਦੀ ਸੁਰਤੀ-ਬਿਰਤੀ ਵਿੱਚ ਗੁਰੂ ਦੀ ਰਹਿਮਤ ਵਰਤਦੀ ਹੈ। ਸੱਚ ਤੇ ਝੂਠ ਦਾ ਨਿਰਨਾ ਕਰਨ ਦੀ ਗੁਰਬਾਣੀ ਵਿਚੋਂ ਸ਼ਕਤੀ ਮਿਲਦੀ ਰਹਿੰਦੀ ਹੈ। ਮਤਲਬ ਤਾਂ ਸਿਰਫ ਜੁੜਨ ਦਾ ਹੈ। ਸਤਿ ਸੰਗਤ ਵਿੱਚ ਜੁੜੇ ਰਹਿਣ ਨਾਲ ਗੁਰਬਾਣੀ ਦਾ ਨਿਰੰਤਰ ਅਸਰ ਹੁੰਦਾ ਰਹਿੰਦਾ ਹੈ। ਵਿਸ਼ੇ ਵਿਕਾਰਾਂ ਤੋਂ ਮਨ ਮੁੜਿਆ ਰਹਿੰਦਾ ਹੈ। ਗੁਰਮਤਿ ਦਾ ਧਾਰਨੀ ਮਾਨਵ ਨਿਮਰਤਾ ਅਤੇ ਸਮਰਪਣ ਭਾਵਨਾ ਵਿੱਚ ਆਉਣ ਕਰਕੇ ਗੁਰੂ ਦੀ ਰਹਿਮਤ ਦਾ ਪਾਤਰ ਬਣ ਸਕਦਾ ਹੈ। ਫਿਰ ਵੀ:-

"ਹਉਮੈ ਨਾਵੈ ਨਾਲ ਵਿਰੋਧ ਹੈ,<br>ਦੋਇ ਨਾ ਵੱਸੇ ਇੱਕ ਥਾਇ॥"

ਅਤੇ

"ਹਉਮੈ ਦੀਰਘ ਰੋਗ ਹੈ, ਦਾਰੂ ਭੀ ਇਸ ਮਾਹਿ॥"

ਦੇ ਮੁੱਖ ਵਾਕ ਅਨੁਸਾਰ ਹਉਮੈ ਛੱਡਿਆਂ ਹੀ ਸ਼ੁਭ ਗੁਣਾਂ ਦਾ ਪ੍ਰਵੇਸ਼ ਮਨ ਵਿੱਚ ਹੋਣਾ ਸੰਭਵ ਹੋ ਸਕਦਾ ਹੈ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਜੀਵਨ ਵਿੱਚ ਸੱਚ ਤੇ ਮਾਰਗ ਤੇ ਚੱਲਣ ਵਾਲੇ ਕਈ ਰੁਕਾਵਟਾਂ ਹਨ। ਇਨ੍ਹਾਂ ਰੁਕਾਵਟਾਂ ਨੂੰ ਗੁਰਸਿੱਖ ਗੁਰਮਤ ਦਾ ਧਾਰਨੀ ਹੋ ਕੇ ਸਹਿਜੇ ਹੀ ਪਾਰ ਕਰ ਲੈਂਦਾ ਹੈ। ਇਹ ਪੰਜੇ ਵਿਕਾਰ ਵੀ ਸਾਧਕ ਦੇ ਅਧੀਨ ਹੋ ਕੇ ਰਹਿੰਦੇ ਹਨ ਪ੍ਰੰਤੂ ਮਨੁੱਖ ਸਾਰੀ ਜਿੰਦਗੀ ਦੇ ਅਸਰ ਤੋਂ ਮੁਕਤੀ ਭਾਵ ਸਹਿਜ ਅਵੱਸਥਾ ਦਾ ਧਾਰਨੀ ਬਣਨ ਦੇ ਸਾਧਨ ਗੁਰਬਾਣੀ ਵਿਚੋਂ ਨਿਰੰਤਰ ਸੰਗਤ ਕਰਨ ਨਾਲ ਹੀ ਪ੍ਰਾਪਤ ਹੁੰਦੇ ਹਨ। ਰਾਗ-ਦਵੈਸ਼ ਦੇ ਅਧੀਨ ਬੰਦਾ ਮਾਇਆ ਤੋਂ ਛੁਟਕਾਰਾ ਨਹੀਂ ਪਾ ਸਕਦਾ। ਨਿਰਲੇਪ ਰਹਿਣ ਦੀ ਅਵੱਸਥਾ ਗੁਰਮਤ ਦੇ ਧਾਰਨੀ ਹੋਣ ਕਰਕੇ ਸਹਿਜ ਹੀ ਪ੍ਰਾਪਤ ਹੋ ਸਕਦੀ ਹੈ।

ਪਹਿਲਾਂ-ਪਹਿਲਾਂ ਤਾਂ ਨਿਤਨੇਮ ਦਾ ਲਗਾਤਾਰ ਅਭਿਆਸ ਕਰਨਾ ਹੀ ਪੈਂਦਾ ਹੈ। ਫਿਰ ਇਸ ਪ੍ਰਕਿਰਿਆ ਦੀ ਆਦਤ ਬਣ ਜਾਂਦੀ ਹੈ। ਨਿਤਨੇਮ ਨਾਲ ਗੁਰਬਾਣੀ ਨਾਲ ਜੁੜੇ ਰਹਿਣਾ, ਸ਼ਬਦ ਦੀ ਅਰਾਧਨਾ ਕਰਨੀ, ਮਨ ਵਿੱਚ ਆਉਂਦੇ ਸ਼ੁਭ ਵਿਚਾਰਾਂ ਦਾ ਸਮਰਥਨ ਕਰਨਾ, ਮੰਦੇ ਅਤੇ ਅਸ਼ੁੱਭ ਵਿਚਾਰਾਂ ਨੂੰ ਨਿਕਾਰਨਾ, ਨਿਰੰਤ੍ਰਤਾ ਨਾਲ ਮਨ ਦੇ ਨਾਲ ਖੰਡਾ ਖੜਕਾਉਣ ਦੀ ਪ੍ਰਕਿਰਿਆ ਹੈ। ਨਿਤਨੇਮ ਨਾਲ ਸ਼ਬਦ ਦਾ ਜਾਪ, ਕਥਾ ਕੀਰਤਨ ਵਿੱਚ ਮਨ ਨੂੰ ਲਾਉਣਾ, ਪਹਿਲੇ ਪੜਾਅ ਹਨ। ਜਿਨ੍ਹਾਂ ਦੁਆਰਾ ਮਨ ਗੁਰਬਾਣੀ ਨਾਲ ਜੁੜਿਆ ਰਹਿੰਦਾ ਹੈ। ਮਨ ਨੂੰ ਗਲਤ ਵਿਚਾਰਾਂ ਦੀ ਉਡਾਣ ਭਰਨੋਂ ਰੋਕਣਾ ਹੈ। ਇਹ ਕਲਾ ਵੀ ਗੁਰਬਾਣੀ ਦੀ ਨਿਰੰਤਰ 'ਚੌਗਿਰਦ ਹਮਾਰੇ ਰਾਮ-ਕਾਰ' ਵਿੱਚ ਰਹਿਣ ਦੇ ਨਾਲ ਹੀ ਆਉਂਦੀ ਹੈ। ਸਮਰਪਿਤ ਭਾਵਨਾ ਨਾਲ ਜੁੜਨਾ ਹੀ ਗੁਰਬਾਣੀ ਦੀ ਪਾਰਸ ਛੋਹ ਮਾਣਨ ਵਿੱਚ ਸਹਾਇਕ ਸਿੱਧ ਹੁੰਦੀ ਹੈ। ਕਮਾਈ ਵਾਲੇ ਸੰਤ, ਮਹਾਂਪੁਰਸ਼, ਜੋ ਕਿਰਤ ਕਰਨੀ, ਨਾਮ ਜਪਣਾ ਤੇ ਵੰਡ ਛਕਣਾ ਦੇ ਸੁਨਿਹਰੀ ਗੁਰਮਤਿ ਸਿਧਾਤਾਂ ਤੇ ਪਹਿਰਾ ਦਿੰਦੇ ਹੋਏ ਕਾਰਜਸ਼ੀਲ ਹਨ। ਉਨ੍ਹਾਂ ਦੇ ਜੀਵਨ ਤੋਂ

ਵਾਸ ਲਈਜੇ'। ਜਿੱਥੇ ਵੀ ਗੁਰਮਤਿ ਅਨੁਸਾਰ ਸੇਧ ਮਿਲੇ ਲੈ ਲੈਣੀ ਹੀ ਠੀਕ ਹੈ। ਭਗਤੀ ਭਾਵਨਾ ਇੱਕ ਸਹਿਜ ਮਾਰਗ ਹੈ ਜੋ ਸਹੀ ਦਿਸ਼ਾ ਵੱਲ ਚੱਲਣ ਵਿੱਚ ਸਹਾਇਤਾ ਕਰਦਾ ਹੈ। ਨਿਰੰਤ੍ਰਤਾ ਨਾਲ ਕੀਤੀ ਅਰਦਾਸ ਤੇ ਹਉਮੈ ਰਹਿਤ ਕਮਾਈ ਕਰਨ ਨਾਲ ਮਨ ਵਿੱਚ ਬਲ ਭਰ ਆਉਂਦਾ ਹੈ। ਵਾਹਿਗੁਰੂ ਦੀ ਬਖਸ਼ਿਸ਼ ਦੀ ਪ੍ਰਾਪਤੀ ਹੁੰਦੀ ਹੈ। ਗੁਰਸਿੱਖ ਗੁਰਮਤਿ ਦਾ ਸੁਚੇਤ ਧਾਰਨੀ ਬਣ ਜਾਂਦਾ ਹੈ। ਹਰ ਪਲ ਉਸ ਸ਼ਖਸ ਤੇ ਗੁਰਬਾਣੀ ਦਾ ਪਹਿਰਾ ਲੱਗਣ ਦੇ ਤੁੱਲ ਰਹਿੰਦਾ ਹੈ। ਉਹ ਭਲੇ ਤੇ ਬੁਰੇ ਕੰਮ ਦਾ ਨਿਰਨਾ ਸਹਿਜ ਹੀ ਕਰ ਲੈਂਦਾ ਹੈ ਅਤੇ ਸੱਚ ਉੱਤੇ ਦ੍ਰਿੜਤਾ ਨਾਲ ਪਹਿਰਾ ਦਿੰਦਾ ਹੈ।

ਡਾ. ਦਲਜੀਤ ਸਿੰਘ ਸੁਚੇਤ ਹੋ ਕੇ ਗੁਰਮਤਿ ਨਾਲ ਬਚਪਨ ਤੋਂ ਹੀ ਜੁੜੇ ਹੋਏ ਹਨ। ਉਹ ਸਿੱਖ-ਸਮਾਜ ਵਿੱਚ ਵਿਚਰਦੇ ਹਨ ਅਤੇ ਆਪਣੇ ਅਨੁਭਵ ਵਿੱਚ ਆਈਆਂ ਸਿੱਖਾਂ ਵਿੱਚ ਖਾਮੀਆਂ ਦਾ ਜ਼ਿਕਰ ਕਰਦੇ ਹਨ। ਇਸ ਪੁਸਤਕ ਵਿੱਚ ਉਨ੍ਹਾਂ ਭਰਮ ਭੁਲੇਖਿਆਂ, ਕੁਰੀਤੀਆਂ ਬ੍ਰਹਮਣਵਾਦੀ ਰੁਚੀਆਂ ਤੇ ਡੇਰਾਵਾਦ ਆਦਿ ਦਾ ਜਿਕਰ ਹੈ। ਜਿਨ੍ਹਾਂ ਵਿੱਚ ਅੱਜ ਦਾ ਸਿੱਖ ਫਿਰ ਉਲਝਦਾ ਜਾ ਰਿਹਾ ਹੈ। ਗੁਰੂ ਨਾਨਕ ਦੇਵ ਜੀ ਨੇ ਸਦੀਆਂ ਪਹਿਲਾਂ ਇਨ੍ਹਾਂ ਤੋਂ ਸਿੱਖ ਨੂੰ ਵਰਜਿਤ ਕੀਤਾ ਸੀ। ਸਿੱਖ ਧਰਮ ਵਿੱਚ ਜਾਤ-ਪਾਤ, ਉਚ-ਨੀਚ ਨੂੰ ਖਤਮ ਕਰਨ ਲਈ 'ਮਾਨਸ ਕੀ ਜਾਤਿ ਸਭੈ ਏਕੈ ਪਹਿਚਾਨਬੋ' ਦਾ ਮੂਲ ਸਿਧਾਤ ਦਿੱਤਾ ਹੈ।

ਇਸ ਪੁਸਤਕ ਵਿੱਚ ਉਨ੍ਹਾਂ ਵਿਸ਼ਿਆਂ ਦਾ ਜ਼ਿਕਰ ਹੈ, ਜਿਸ ਬਾਰੇ ਸਿੱਖ ਨੂੰ ਜਾਗਰੂਕ ਹੋਣਾ ਜਰੂਰੀ ਹੈ। 'ਇਕ ਬਾਬਾ ਅਕਾਲ ਰੂਪ' ਲੇਖ ਦੇ ਵਿੱਚ ਕਮਾਈ ਦਰਸਾਉਂਦਿਆਂ ਜਿਥੇ ਅੱਜ ਦੇ ਦੰਭੀ ਬਾਬਾਵਾਦ ਨੂੰ ਭੰਡਿਆ ਹੈ ਉੱਥੇ ਹੀ ਪੰਨਾ 80 ਉੱਤੇ ਲਿਖਿਆ ਹੈ ਜੋ ਗ਼ੌਰ ਦੇ ਕਾਬਲ ਹੈ:

"ਇਸ ਮਾਹੌਲ ਵਿੱਚ ਵੀ ਕੁਝ ਬਾਬੇ ਹਨ, ਜਿਹੜੇ ਆਪਣੇ ਨਾਲ ਲੋਕਾਂ ਨੂੰ ਨਹੀਂ ਜੋੜਦੇ ਬਲਕਿ ਉਹ ਬਾਬੇ ਨਾਨਕ ਨਾਲ ਜੋੜਦੇ ਹਨ, ਉਹ ਧੰਨਤਾ ਦੇ ਯੋਗ ਹਨ ਅਤੇ ਦਾਸ ਅਜਿਹੇ ਬਾਬਿਆਂ ਦਾ ਦਿਲੋਂ ਸਤਿਕਾਰ ਕਰਦਾ ਹੈ ਨਾ ਕਿ ਜੋ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਬਾਬੇ ਨਾਨਕ ਨਾਲੋਂ ਵੱਧ ਆਪਣੇ ਵੱਡੇ ਬਾਬੇ ਦੀਆਂ ਸਿਫਤਾਂ ਵਧੇਰੇ ਕਰਦੇ ਹਨ।

ਆਓ ਆਪਾਂ ਉਸ ਬਾਬੇ ਦਾ ਪੱਲਾ ਫੜੀਏ ਜਿਸ ਨੇ ਸਾਰੇ ਜਗਤ ਨੂੰ ਇਕ ਸਮਾਨ ਸਿੱਖਿਆ ਦਿੱਤੀ। ਆਪਣੇ ਨਾਲ ਜੋੜਨ ਵਾਲੇ ਬਾਬਿਆਂ ਨੂੰ ਨਜ਼ਰ ਅੰਦਾਜ਼ ਕਰੀਏ ਅਤੇ ਨਾਨਕ ਵਾਦ ਨੂੰ ਅਪਣਾਈਏ। ਇਸ ਵਿੱਚ ਹੀ ਸਿੱਖ ਕੌਮ ਦਾ ਭਲਾ ਹੈ। ਉਸ ਬਾਬੇ ਨਾਨਕ ਦੀ ਸਿੱਖਿਆ ਸਾਡੇ ਪਾਸ ਗੁਰੂ ਗ੍ਰੰਥ ਸਾਹਬਿ ਜੀ ਦੇ ਰੂਪ ਵਿੱਚ ਮੌਜੂਦ ਹੈ।

ਇਥੇ ਇਹ ਸ਼ਪਸ਼ੱਟ ਕਰਨਾ ਵੀ ਜ਼ਰੂਰੀ ਹੈ ਕਿ ਗੁਰੂ ਗ੍ਰੰਥ ਸਾਹਿਬ ਦੀ ਸਿੱਖਿਆ ਸਾਰੀ ਮਾਨਵ ਜਾਤੀ ਲਈ ਹੈ। "ਉਪਦੇਸ਼ ਚਹੁੰ ਵਰਣਾ ਕਉ ਸਾਂਝਾ" ਦੇ ਮਹਾਨ ਕਥਨ ਅਨੁਸਾਰ ਅਧਿਆਤਮਕ ਦੇ ਹਰ ਪਾਂਧੀ ਅਤੇ ਜਨ ਕਲਿਆਣ ਲਈ ਹੈ। "ਜਗਤ ਜਲੰਦਾ ਰੱਖ ਲੈ ਆਪਣੀ ਕ੍ਰਿਪਾ ਧਾਰਿ, ਜਿਤ ਦੁਆਰੇ ਉਬਰੇ ਤੇਤੇ ਲੈਹੁ ਉਬਾਰਿ" (ਅੰਗ 853) ਸਾਰੇ ਜਗਤ ਦੇ ਕਲਿਆਣ ਲਈ ਅਰਦਾਸ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਭਾਵਨਾ, ਚਿੰਤਨ ਅਤੇ ਦ੍ਰਿਸ਼ਟੀਕੋਣ ਵਿਸ਼ਵ ਵਿਆਪੀ ਹੈ। ਗੁਰੂ ਸਾਹਿਬਾਨ ਸਾਰੇ ਹੀ ਸੰਸਾਰ ਲਈ ਚਿੰਤਤ ਸਨ। 239 ਵਰ੍ਹਿਆਂ ਦੇ ਲੰਬੇ ਸੰਘਰਸ਼ ਤੋਂ ਬਾਅਦ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਦਸਵੇ ਪਾਤਸ਼ਾਹ ਤੀਕ ਇਕੋ ਜੋਤ ਦਾ ਵਰਤਾਰਾ ਰਿਹਾ ਹੈ। ਗੁਰੂ ਗ੍ਰੰਥ ਸਾਹਿਬ ਸ਼ਬਦ ਰੂਪ ਗੁਰੂ ਹਨ।

ਪੁਸਤਕ ਦੇ ਹੋਰਨਾਂ ਵਿਸ਼ਿਆਂ ਵਿੱਚ, "ਕਾਸ਼ ਮੈਂ ਸਿੱਖ ਬਣ ਜਾਂਦਾ", ਕੇਸਾਂ ਬਾਰੇ ਭੁਲੇਖੇ, ਸ਼ਰਾਬ ਤੋਂ ਤੋਬਾ ਕਰਨ ਦਾ ਸੁਝਾਅ ਹੈ, ਜੋ ਰਹਿਤਨਾਮਿਆਂ ਸਹਿਤ ਵਰਣਿਤ ਹੈ। 'ਸਿੱਖੀ' ਅੰਦਰੋਂ ਚਾਹੀਦੀ ਹੈ। ਕਿ ਅੰਮ੍ਰਿਤ ਛਕਣ ਦੀ ਕੀ ਲੋੜ ਹੈ, ਬਾਰੇ ਵੇਰਵੇ ਅਤੇ ਸਿੱਖ ਰਹਿਤ ਮਰਿਆਦਾ ਦੇ ਧਾਰਨੀ ਬਣਨ ਤੇ ਵਿਸ਼ੇਸ਼ ਧਿਆਨ ਦੁਆਇਆ ਹੈ। 'ਅਨੁਭਵ ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਸਿਰਲੇਖ ਹੇਠ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗ੍ਰੰਥ ਸਾਹਿਬ ਜੀ ਦੀ (ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ) ਸੰਪਾਦਨਾ ਤੀਕ ਦਾ ਜ਼ਿਕਰ ਹੈ। ਜੋ ਪੂਰਨ ਹਵਾਲਿਆਂ ਸਹਿਤ ਵਿਦਵਤਾ ਭਰਪੂਰ ਲਿਖਤ ਹੈ। ਵੱਖ-ਵੱਖ ਧਰਮਾਂ, ਜਾਤਾਂ ਅਤੇ ਅਸਥਾਨਾਂ ਦੇ 15 ਭਗਤ, 11 ਭੱਟ ਅਤੇ ਤਿੰਨ ਗੁਰੂ ਸਿੱਖਾਂ ਦੀ ਬਾਣੀ, ਅਤੇ ਛੇ ਗੁਰੂ ਸਾਹਿਬਾਨ ਦੀ ਬਾਣੀ (ਕੁੱਲ 35) ਦਰਜ ਹੈ। ਇਸ ਲੇਖ ਵਿੱਚ 'ਗੁਰੂ ਗ੍ਰੰਥ' ਵਿੱਚ ਉਪਸਥਿਤ ਬਾਣੀ ਉਨ੍ਹਾਂ ਮਹਾਂਪੁਰਸ਼ਾਂ ਦੇ ਅਨੁਭਵ ਦਾ ਪ੍ਰਕਾਸ਼ ਹੈ ਜੋ ਪ੍ਰਮਾਤਮਾ ਨਾਲ ਇੱਕ ਮਿੱਕ ਹੋਏ ਹੋਏ ਸਨ।

ਬਾਕੀ ਸਫਾ 42'ਤੇ

# ਕਲਮਾਂ ਦੇ ਹਮਸਫ਼ਰ



-ਅਵਤਾਰ ਸਿੰਘ ਮਹਿਤਪੁਰੀ

**ਸ. ਹਰਬੰਸ ਸਿੰਘ ਸ਼ਾਨ** ਦਾ ਜਨਮ ਗਰੀਬ ਪਰਿਵਾਰ ਵਿੱਚ ਹੋਇਆ। ਜਿਸ ਕਰਕੇ ਉਹ ਦਸਵੀਂ ਦੀ ਜਮਾਤ ਪਾਸ ਕਰਨ ਤੋਂ ਬਾਅਦ ਉਨ੍ਹਾਂ ਨੇ ਲੁਧਿਆਣਾ ਵਿਖੇ ਪ੍ਰਾਈਵੇਟ ਨੌਕਰੀ ਕਰ ਲਈ। ਮੁਲਾਕਾਤ ਦੇ ਦੌਰਾਨ ਉਨ੍ਹਾਂ ਦੱਸਿਆ ਕਿ ਮੈਨੂੰ ਲਿਖਣ ਦਾ ਸ਼ੌਕ ਸਕੂਲ ਟਾਈਮ ਤੋਂ ਹੀ ਸੀ। ਉਨ੍ਹਾਂ ਨੇ 200 ਦੇ ਲਗਭਗ ਗੀਤ ਲਿਖੇ ਹਨ ਅਤੇ 100 ਦੇ ਕਰੀਬ ਕਵਿਤਾਵਾਂ ਲਿਖੀਆਂ ਹਨ।



ਸ. ਹਰਬੰਸ ਸਿੰਘ 'ਸ਼ਾਨ'

ਉਨ੍ਹਾਂ ਦੀਆਂ ਰਚਨਾਵਾਂ ਸਮਾਜ ਵਿੱਚ ਫੈਲੇ ਅਡੰਬਰਾਂ, ਝੂਠੇ ਕਰਮ-ਕਾਂਡਾਂ, ਫੋਕੇ ਵਹਿਮਾਂ-ਭਰਮਾਂ, ਪੁਰਾਣੇ ਰੀਤੀ-ਰਿਵਾਜਾਂ ਅਤੇ ਸਮਾਜ ਵਿੱਚ ਫੈਲੀਆਂ ਬੁਰਾਈਆਂ ਤੇ ਚੋਟ ਕਰਦੀਆਂ ਹਨ ਉਨ੍ਹਾਂ ਦੀਆਂ ਰਚਨਾਵਾਂ ਪੜ੍ਹ ਕੇ ਪਤਾ ਲੱਗਦਾ ਹੈ ਕਿ ਹਰਬੰਸ ਸਿੰਘ ਸ਼ਾਨ ਪੰਜਾਬੀ ਵਿਰਸੇ ਤੇ ਸਭਿਆਚਾਰ ਨਾਲ ਬਹੁੰਤ ਨੇੜਿਓਂ ਜੁੜੇ ਹੋਏ ਹਨ। ਉਨ੍ਹਾਂ ਨੇ ਸਮਾਜ ਨਾਲ ਜੁੜੀਆਂ ਹੋਈਆਂ ਸਮੱਸਿਆਵਾਂ ਨੂੰ ਬਹੁਤ ਨੇੜਿਓਂ ਛੂਹਿਆ ਹੈ।

ਅੱਜ ਦੇ ਸਮਾਜ ਵਿੱਚ ਪਰਿਵਾਰਕ ਸੰਬੰਧਾਂ ਬਾਰੇ ਆਪਣੀ ਕਵਿਤਾ "ਕਲਯੁੱਗੀ ਪੁੱਤਰ" ਵਿੱਚ ਲਿਖਦੇ ਹਨ:-

*ਕੇਹਾ ਬੁਰਾ ਵਕਤ ਹੈ ਆਣ ਢੁੱਕਿਆ*
*ਬੁੱਢੇ ਮਾਪਿਆਂ ਦੀ ਸਾਰ ਨਾ ਲੈਣ ਪੁੱਤਰ*
*ਬਿਰਧ ਆਸ਼ਰਮਾਂ ਦੇ ਵਿੱਚ ਛੱਡ ਆਉਂਦੇ*
*ਆਪ ਬੰਗਲਿਆਂ ਦੇ ਵਿੱਚ ਰਹਿਣ ਪੁੱਤਰ*

ਉਸ ਨੇ ਅੱਜ ਦੇ ਇਨਸਾਨ ਦੇ ਗਿਰੇ ਹੋਏ ਇਖਲਾਕ ਨੂੰ ਆਪਣੇ ਸ਼ਬਦਾਂ ਵਿੱਚ ਬਹੁਤ ਸੁੰਦਰ ਤਰੀਕੇ ਨਾਲ ਆਪਣੀ ਕਵਿਤਾ "ਆਦਮੀ" ਵਿੱਚ ਲਿਖਿਆ ਹੈ:-

*ਇੰਨਾ ਗਿਰ ਗਿਆ ਏ ਮਿਆਰ ਆਦਮੀ ਦਾ*
*ਆਦਮੀ 'ਚੋਂ ਹੁੰਦਾ ਨਹੀਂ ਦੀਦਾਰ ਆਦਮੀ ਦਾ*
*ਪੈਸਾ ਮੁੱਖ ਹੋਇਆ, ਰਿਸ਼ਤੇ ਗੁਲ ਹੋਏ*
*ਮਤਲਬ ਨਾਲ ਸਿਰਫ ਸਾਰੋਕਾਰ ਆਦਮੀ ਦਾ।*

ਸ਼ਾਨ ਸਾਹਿਬ ਨੇ ਸਮਾਜਕ ਗਿਰਾਵਟ ਦੇ ਨਾਲ-ਨਾਲ ਧਰਮ ਦੇ ਨਾ ਤੇ ਠੱਗੀਆਂ ਮਾਰਨ ਵਾਲੇ ਅਖੌਤੀ ਬਾਬਿਆਂ ਦੀ ਵੀ ਜ਼ੋਰਦਾਰ ਸ਼ਬਦਾਂ ਵਿੱਚ ਨਿੰਦਾ ਕੀਤੀ ਹੈ ਅਤੇ ਲੋਕਾਂ ਨੂੰ ਅਜਿਹੇ ਬਾਬਿਆਂ ਤੋਂ ਸੁਚੇਤ ਰਹਿਣ ਲਈ ਵੀ ਪ੍ਰੇਰਿਆ ਹੈ।

ਉਹ ਲਿਖਦੇ ਹਨ:-

ਵਿਹਲੜ ਬਾਬਿਆਂ, ਸਾਧਾਂ ਨੂੰ ਭੇਂਟ ਕਰਕੇ,
ਸੱਚੀ ਕਿਰਤ ਦਾ ਨਾ ਨੁਕਸਾਨ ਕਰੀਏ।
ਦੁਖੀਆਂ ਗਰੀਬਾਂ ਮਜ਼ਲੂਮਾਂ ਲੋੜਵੰਦਾਂ ਵਲ ਵੀ,
ਭਲੇ ਮਾਣਸਾ ਥੋੜ੍ਹਾ ਧਿਆਨ ਕਰੀਏ।

ਅਜੋਕੇ ਸਮੇਂ ਵਿੱਚ ਸਾਡੇ ਸਮਾਜ ਵਿੱਚ ਝੂਠੇ ਜੋਤਸ਼ੀਆਂ ਅਤੇ ਤਾਂਤਰਿਕਾਂ ਦੀ ਭਰਮਾਰ ਹੈ ਜੋ ਭੋਲੇ-ਭਾਲੇ ਲੋਕਾਂ ਨੂੰ ਆਪਣੇ ਜਾਲ ਵਿੱਚ ਫਸਾ ਕੇ ਉਨ੍ਹਾਂ ਦੀ ਲੁੱਟ-ਖਸੁੱਟ ਕਰਦੇ ਹਨ। ਸ਼ਾਨ ਸਾਹਿਬ ਆਪਣੀ ਕਵਿਤਾ 'ਤਾਂਤਰਿਕ-ਜੋਤਸ਼ੀ' ਵਿੱਚ ਉਨ੍ਹਾਂ ਲੋਕਾਂ ਨੂੰ ਉਨ੍ਹਾਂ ਤੋਂ ਬਚਣ ਲਈ ਪ੍ਰੇਰਨਾ ਦਿੰਦੇ

ਹਨ:-

ਚੈਨਲ ਟੀ.ਵੀ. ਦਾ ਕੋਈ ਵੀ ਲਾਉ ਭਾਵੇਂ

*ਨਜ਼ਰ ਆਉਂਦੇ ਜੋਤਸ਼ੀ ਤਾਂਤਰਿਕ ਯਾਰੋ*
*ਵਹਿਮਾਂ ਭਰਮਾਂ ਦਾ ਇਹ ਜਕੜ ਜੰਗ ਲਾਉਂਦੇ*
*ਪਾਖੰਡੀ ਇੱਕ ਤੋਂ ਵੱਧ ਕੇ ਇੱਕ ਯਾਰੋ*
*ਧੱਕੇ ਚੜ੍ਹੇ ਜੋ ਠੱਗ ਬਨਾਰਸੀਆਂ ਦੇ*
*ਉਹਦੀ ਲਾਹ ਕੇ ਛੱਡਦੇ ਛਿੱਲ ਯਾਰੋ।*

ਅੱਜ ਦਾ ਇਨਸਾਨ ਖਾਸ ਕਰਕੇ ਬਹੁਤ ਸਾਰੇ ਸਿੱਖ ਵੀ ਸ਼ਬਦ ਗੁਰੂ 'ਗੁਰੂ ਗ੍ਰੰਥ ਸਾਹਿਬ ਜੀ, ਨੂੰ ਛੱਡ ਕੇ ਸਰੀਰਾਂ ਮੂਰਤੀਆਂ, ਦਰਖਤਾਂ, ਮੜ੍ਹੀਆਂ-ਮਸਾਣਾਂ ਨਾਲ ਜੁੜਿਆ ਹੋਇਆ ਹੈ। ਸ਼ਾਨ ਜੀ ਆਪਣੀ ਕਵਿਤਾ "ਲਕੀਰ ਦੇ ਫ਼ਕੀਰ" ਵਿੱਚ ਸਾਨੂੰ ਸੁਚੇਤ ਕਰਦੇ ਹਨ।

*ਜਿਹੜੇ ਮੂਰਤੀ ਪੂਜਾ ਨੂੰ ਖੰਡਦੇ ਹੁੰਦੇ ਸੀ*
*ਪੂਜਣ ਉਨ੍ਹਾਂ ਦੀ ਲੱਗੇ ਤਸਵੀਰ ਆਪਾਂ।*
*ਸ਼ਬਦ-ਗੁਰੂ ਦੇ ਲਾਇਆ ਸੀ ਲੜ ਸਾਨੂੰ*
*ਪਿੱਛੇ ਸਾਧਾਂ ਦੇ ਘਤ ਲਈ ਵਹੀਰ ਆਪਾਂ*
*ਬਾਣੀ ਨਾਲ ਧੋਣਾ ਸੀ ਮਨ ਆਪਣੇ ਨੂੰ*
*ਧੋਣ ਪਾਣੀ 'ਚ ਲੱਗੇ ਹਾਂ ਸਰੀਰ ਆਪਾਂ*
*ਉਨ੍ਹਾਂ ੧ਓ ਦੀ ਸਦਾ ਹੀ ਗੱਲ ਕੀਤੀ ਸੀ,*
*ਰੱਬ ਮੰਨ ਲਏ ਗੁੱਗੇ ਤੇ ਪੀਰ ਆਪਾਂ।*

ਉਪਰੋਕਤ ਸਾਰੀ ਵਾਰਤਾਲਾਪ ਤੋਂ ਪਤਾ ਲੱਗਦਾ ਹੈ ਕਿ ਲੇਖਕ ਪੰਜਾਬੀ ਵਿਰਸੇ ਅਤੇ ਸਭਿਆਚਾਰ ਨਾਲ ਪੂਰੀ ਤਰ੍ਹਾਂ ਨੇੜਿਓਂ ਜੁੜਿਆ ਹੋਇਆ ਹੈ। ਉਸ ਦੇ ਮਨ ਵਿੱਚ ਸਮਾਜ ਵਿੱਚ ਆਈ ਗਿਰਾਵਟ ਦਾ ਗਹਿਰਾ ਦੁੱਖ ਹੈ ਆਪਣੀ ਮੁਲਾਕਾਤ ਦੌਰਾਨ ਉਨ੍ਹਾਂ ਨੇ ਮੈਨੂੰ ਦੱਸਿਆ ਕਿ ਆਪਣੇ ਹੁਣ ਤੱਕ ਦੇ ਜੀਵਨ ਦੇ ਸਫਰ ਦੌਰਾਨ ਮੈਂ ਜੋ ਕੁਝ ਸੁਣਿਆ ਹੈ ਸਮਝਿਆ ਹੈ ਪੜ੍ਹਿਆ ਹੈ ਪਰਖਿਆ ਹੈ ਦੇਖਿਆ ਹੈ ਮਹਿਸੂਸ ਕੀਤਾ ਹੈ। ਉਸ ਸੰਦਰਭ ਵਿੱਚ ਆਪਣੇ ਦਿਲ ਦੀ ਪੀੜਾ ਨੂੰ ਸ਼ਬਦਾਂ 'ਚ ਪਰੋ ਕੇ ਆਪਣੇ ਸੰਖੇਪ ਵਿਚਾਰਾਂ, ਟਿਪਣੀਆਂ, ਸਲਾਹਾਂ, ਟੂਕਾਂ ਅਤੇ ਸੁਨੇਹਿਆਂ ਆਦਿ ਦੇ ਰੂਪ ਵਿੱਚ ਆਪਣੇ ਗੀਤਾਂ ਅਤੇ ਕਵਿਤਾਵਾਂ ਵਿੱਚ ਲਿਖ ਦਿੱਤਾ ਹੈ ਅਤੇ ਭਵਿੱਖ ਵਿੱਚ ਵੀ ਆਪਣੀ ਪੂਰੀ ਤਨਦੇਹੀ ਅਤੇ ਜ਼ਿੰਮੇਵਾਰੀ ਨਾਲ ਸਾਹਿਤ ਦੀ ਸੇਵਾ ਕਰਦਾ ਰਹਾਂਗਾ। ਅਖੀਰ ਵਿੱਚ ਮੈਂ ਗਿਆਨੀ ਦਿੱਤ ਸਿੰਘ ਮੈਮੋਰੀਅਲ ਇਨਟ੍ਰਨੈਸ਼ਨਲ ਸੁਸਾਇਟੀ ਦਾ ਰਿਣੀ ਹਾਂ ਜਿਨ੍ਹਾਂ ਨੇ ਮੈਨੂੰ 2015 ਵਿੱਚ "ਭਾਈ ਦਿੱਤ ਸਿੰਘ ਫ਼ਖ਼ਰ-ਏ-ਕੌਮ ਅਵਾਰਡ" ਦੇ ਕੇ ਮਾਣ ਦਿੱਤਾ ਸੀ।

ਅਖੀਰ ਵਿੱਚ ਮੈਂ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਅਤੇ ਅਦਾਰਾ ਸੈਣੀ ਦੁਨੀਆਂ ਪੱਤ੍ਰਿਕਾ ਵਲੋਂ ਇਸ ਸਾਹਿਤਕ ਜਾਣ-ਪਛਾਣ ਲਈ ਹਰਬੰਸ ਸਿੰਘ ਸ਼ਾਨ ਵਧਾਈ ਅਤੇ ਸ਼ੁਭਕਾਮਨਾਮਾ ਦਿੰਦਾ ਹਾਂ। *93161-33498*

ਪੇਸ਼ ਹੈ ਹਰਬੰਸ ਸਿੰਘ ਸ਼ਾਨ ਦੀ ਕਵਿਤਾ

**ਕਲਮਾਂ**

ਚੱਲਣ ਸਮੇਂ ਦੇ ਪਿੰਡੇ ਤੇ ਬਹੁਤ ਕਲਮਾਂ,
ਕਰੇ ਹੱਕ ਸੱਚ ਦੀ ਗੱਲ ਕੋਈ ਕੋਈ।
ਦੇਖ ਜ਼ਬਰ ਨੂੰ ਕੋਮਾ ਵਿੱਚ ਜਾਣ ਚਲੀਆਂ,
ਪਾਉਂਦੀ ਜ਼ੁਲਮਾਂ ਨੂੰ ਠੱਲੌ ਕੋਈ ਕੋਈ।
ਕਈ ਵਿਕੀਆਂ ਕਈਆਂ ਨੇ ਵਿਕ ਜਾਣਾ,
ਰਹਿੰਦੀ ਵਿਕਣੋਂ ਅੱਜਕੱਲ੍ਹ ਕੋਈ ਕੋਈ।
ਜ਼ਾਬਰ ਹਾਕਮਾਂ ਅੱਗੇ ਝੁੱਕ ਜਾਵਣ,
ਪੱਕੀ ਸਿਰੜ ਦੀ ਅਤੇ ਅਟੱਲ ਕੋਈ ਕੋਈ।
ਮੁੱਠੀ ਚਾਪੀ ਤਕੜੇ ਦੀ ਕਰਦੀਆਂ ਨੇ,
ਹੁੰਦੀ ਮਾੜਿਆਂ ਦੇ ਵੱਲ ਹੈ ਕੋਈ ਕੋਈ।
ਕਈ ਦਲਾਂ ਦੀ ਦਲ-ਦਲ ਵਿੱਚ ਧਸੀਆਂ,
ਹੈ ਅਜ਼ਾਦ ਤੇ ਨਿਰਦਲ ਕੋਈ ਕੋਈ।
ਸਿਹਾਈ ਸੁੱਕ ਜਾਂਦੀ ਸੂਖਮ ਵਿਸ਼ੇ ਉੱਤੇ,
ਲਾਹੁੰਦੀ ਵਾਲ ਦੀ ਖੱਲ ਕੋਈ ਕੋਈ।
ਕਈ ਅਸ਼ਲੀਲਤਾ ਨਾਲ ਲਬਰੇਜ਼ ਹੋਈਆਂ,
ਸਾਹਿਤ ਸਿਰਜਦੀ ਨਿਰਮਲ ਕੋਈ ਕੋਈ।
ਲੜਦੀ ਨਾਲ ਸਮਾਜਿਕ ਕੁਰੀਤੀਆਂ ਦੇ,
ਕਰਦੀ ਸਮੱਸਿਆਵਾਂ ਦਾ ਹੱਲ ਕੋਈ ਕੋਈ।
ਨਿਰਪੱਖ, ਨਿਰਭਉ, ਨਿਰਵੈਰ ਲਿਖਕੇ,
ਬਣਾਉਂਦੀ ਦੁਨੀਆਂ ਤੇ ਭੱਲ ਕੋਈ ਕੋਈ।
ਬਗਲੀ ਬਿਖੜੇ ਪੈਂਡਿਆਂ ਤੇ,
ਸਚ ਆਖਾਂ ਕਲਮ ਸਕਦੀ ਏ ਚੱਲ ਕੋਈ ਕੋਈ।

*98785-73068*

----- 0 -----

*ਭਾਈ ਦਿੱਤ ਸਿੰਘ ਪੱਤ੍ਰਿਕਾ ਲਈ ਵਿਸ਼ੇਸ਼*

# ਵਿਅੰਗ ਚੌਕੇ



*ਪ੍ਰੋ: ਜਸਵੰਤ ਸਿੰਘ ਕੈਲਵੀ*

### ❀ ਸੇਵਾ ❀

ਸੇਵਾ ਸੇਵਾ ਵਿੱਚ ਬਹੁਤ ਹੈ ਫਰਕ ਹੁੰਦਾ,
ਇੱਕ ਹੁੰਦੀ ਹੈ ਗੁਰੂ ਦਰਬਾਰ ਸੇਵਾ।
ਸੇਵਾ ਸਿਮਰਨ ਦੋ ਥੰਮਾਂ ਤੇ ਟਿੱਕੀ ਸਿੱਖੀ,
ਲੰਗਰ ਲਾ ਕੇ ਕਰਨ ਸਿਰਦਾਰ, ਸੇਵਾ।
ਘਰ, ਕਿਸੇ ਦੇ ਜਦੋਂ ਮਹਿਮਾਨ ਆਵੇ,
ਚਾਹ ਪਾਣੀ ਨਾਲ ਕਰੇ ਪਰਿਵਾਰ, ਸੇਵਾ।
ਨਹੀਂ ਕੈਲਵੀ ਕਿਸੇ ਨੂੰ ਭੁੱਲ ਸਕਦੀ,
ਡਾਂਗਾਂ ਨਾਲ ਜੋ ਕਰੇ ਸਰਕਾਰ, ਸੇਵਾ।

----- 0 -----

### ❀ ਹੌਲੇ ਕੰਮ/ਨੇਕ ਅਮਲ ❀

ਪਵੇ ਠੰਢ ਤਾਂ ਡਿੱਗ ਕੇ ਆਏ ਥੱਲੇ,
ਤਾਪਮਾਨ ਜੇ ਚੜ੍ਹੇ ਤਾਂ ਵਧੇ ਪਾਰਾ।
ਫੁੱਟੇ ਦਿਲ ਵਿੱਚ ਦਰਦ ਦਾ ਜੋ ਸੋਮਾ,
ਵਗ ਪੈਂਦੀ ਹੈ ਨੈਣਾਂ 'ਚੋਂ ਜਲ ਧਾਰਾ।
ਹੌਲੇ ਕੰਮ ਹੀ ਬੰਦੇ ਨੂੰ ਕਰਨ ਹੌਲਾ,
ਹੁੰਦਾ ਨਹੀਂ ਫਿਰ ਓਸਦਾ ਮਾਣ ਯਾਰਾ।
ਅਮਲ ਨੇਕ ਹਨ ਉਹ ਉਹਨੂੰ ਲਿਸ਼ਕਾ ਦੇਂਦੇ,
ਲਿਸ਼ਕੇ ਅੰਬਰੀਂ, ਕੈਲਵੀ ਜਿਵੇਂ ਤਾਰਾ।

----- 0 -----

### ❀ ਚੂਰੀ ❀

ਵਿਦੇਸ਼ੀ ਕੰਪਨੀਆਂ ਤਾਈਂ ਖਵਾਲਦੀ ਏ,
ਕੁੱਟ-ਕੁੱਟ ਕੇ ਸਾਡੀ ਸਰਕਾਰ, ਚੂਰੀ।
ਏਸ ਗੱਲ ਦੀ ਸਾਨੂੰ ਨਹੀਂ ਸਮਝ ਆਈ,
ਏਹਦੇ ਵਿੱਚ ਕੀ ਉਹਦੀ ਹੈ ਮਜਬੂਰੀ।
ਲੋਕ ਦੇਸ਼ ਦੇ ਤਰਸਣ ਸਹੂਲਤਾਂ ਨੂੰ,
ਹੱਕ ਮੰਗਣ ਤਾਂ ਵੱਟਦੀ ਹੈ ਘੂਰੀ।
ਪਾੜਾ ਕੈਲਵੀ ਮੇਟਿਆਂ ਨਹੀਂ ਮਿੱਟਦਾ,
ਚੰਡੀਗੜ੍ਹ ਕਿੱਥੇ ? ਕਿੱਥੇ ਯਾਰ ਧੂਰੀ ?

----- 0 -----

### ❀ ਬੇਪਰਵਾਹ ਪੰਜਾਬੀ ❀

ਮਿੱਠਾ, ਖਿੰਦਾਂ ਜੋ ਆਏ ਡਕਾਰ ਜਾਈਏ,
ਗੇੜਾ ਦੇਂਦੇ ਹਾਂ ਦਰਜਨਾਂ ਰੋਟੀਆਂ ਨੂੰ।
ਕਿਹੜਾ ਕੰਮ ਜੋ ਅਸੀਂ ਨਹੀਂ ਕਰ ਸਕਦੇ?
ਅਸਾਂ ਵਾਹਿਆ ਹੈ ਝੋਟਿਆਂ-ਝੋਟੀਆਂ ਨੂੰ।
ਦੂਜੇ ਮੁਲਕਾਂ 'ਚ ਘੁਸੜਨਾ ਹੱਕ ਸਾਡਾ,
ਕਰਜ਼ੇ ਵਿੱਚ ਤੁੜਾਈਏ ਕੀ ਬੋਟੀਆਂ ਨੂੰ ?
ਬੇਪਰਵਾਹ ਪੰਜਾਬੀ, ਹਾਂ ਕੈਲਵੀ ਜੀ !
ਦੇਈਏ ਤੋੜ ਕਾਨੂੰਨ ਦੀਆਂ ਸੋਟੀਆਂ ਨੂੰ।

----- 0 -----

### ❀ ਨਸ਼ਾ ਖੋਰੀ ❀

ਸਾਵਧਾਨ ! ਸੁਚੇਤ ਹੋ ਜਾਓ ਮਿੱਤਰੋਂ !
ਕਰਨੀ ਭੁੱਲ ਕੇ ਕਦੇ ਨਾ ਨਸ਼ਾ ਖੋਰੀ !
ਜ਼ਿੰਦਗੀ, ਮੌਤ ਨਾਲ, ਇਉਂ ਹੈ ਲਟਕ ਜਾਂਦੀ,
ਸੁੱਕੀ ਵੇਲ ਦੇ ਨਾਲ ਜਿਉ ਹੋਏ ਤੋਰੀ।
ਬੇੜੀ, ਉਹ ਨਾ ਸਾਗਰੋਂ ਪਾਰ ਹੋਵੇ,
ਹੋਵੇ ਛੇਕ ਜਿਸ ਵਿੱਚ, ਤਲੇ ਹੇਠ ਮੋਰੀ।
ਗੱਲ ਕੈਲਵੀ ਦੀ ਸੁਖਮਈ ਹੁੰਦੀ,
ਬੱਚੇ ਵਾਸਤੇ ਮਾਂ ਦੀ ਜਿਵੇਂ ਲੋਰੀ।

----- 0 -----

*9878381474*

# ਦਿਲ ਦੀ ਬਿਰਥਾ



ਬਾਬੂ ਰਾਮ ਦੀਵਾਨਾ

ਤੇਰੀ ਸਿਫ਼ਤ ਕਿੰਝ ਕਰਾਂ ਨਾ ਵੱਲ ਜਾਣਾ,
ਮੈਂ ਤਾਂ ਨਿਰਾ ਹੀ ਹਾਂ ਗੁਨਹਗਾਰ ਦਾਤਾ,
ਆਪਣੇ ਕੋਝੇ ਘਿਣਾਉਣੇ ਕਿਰਦਾਰ ਸਦਕਾ
ਹਾਂ ਬੜਾ ਹੀ ਮੈਂ ਸ਼ਰਮਸਾਰ ਦਾਤਾ।
ਏਥੇ ਜਣਾ-ਖਣਾ ਫੜ੍ਹਾ ਮਾਰਦਾ ਏ।
ਮੈਂ ਹਾਂ ਕੇਵਲ ਦਰ ਦਾ ਝਾੜੂਦਾਰ ਦਾਤਾ।
ਤੇਰੇ ਤੇਜ਼ ਇਲਾਹੀ ਨੂੰ .... ਪਾ ਸਕੇ।
ਕੋਈ ਡਿਠਾ ਨਹੀਂ ਸ਼ਾਹ ਸਵਾਰ ਦਾਤਾ।
ਜਿਹੜੇ ਖੁੱਭੇ ਹਨ ਚਿੱਕੜ ਦੇ ਵਿੱਚ ਪੂਰੇ,
ਆਪਣੇ ਆਪ ਨੂੰ ਆਖਦੇ ਕਮਲ ਉਹ ਤਾਂ।
ਕਦੀ ਕਿਸੇ ਨੂੰ ਦਿਲੋਂ ਨਾ ਪਿਆਰ ਕੀਤਾ,
ਸੁੱਚੇ ਆਪਦੇ ਆਪਣੇ ਅਮਲ ਉਹ ਤਾਂ।
ਭੁੱਲ ਕੇ ਕੋਈ ਨਿਸ਼ਕਾਮ ਕਰਮ ਕੀਤਾ।
ਲਿਬੜੇ ਹੋਏ ਵਿੱਚ ਹਿਰਸ ਦੀ ਮਲ ਉੱਤੇ ਤਾਂ।
ਕਕੜੀ ਕਿੱਕਰ, ਕਰੇਲੇ ਦੇ ਬੀਜ ਬੋਂਕੇ,
ਪਾਉਣਾ ਚਾਹੁੰਦੇ ਅੰਮ੍ਰਿਤਮਈ ਫਲ ਉਹ ਤਾਂ।
ਤੇਰੇ ਜਿਹਾ ਨਾ ਡਿੱਠਾ ਜਹਾਨ ਅੰਦਰ,
ਸਾਰਾ ਵਾਰ ਪਰਿਵਾਰ ਨਾ ਹਾਰਿਆ ਸੀ।
ਹਰ ਜ਼ੁਲਮ ਤੇ ਜ਼ਬਰ ਦੀ ਜੜ੍ਹ ਪੁੱਟੀ,
ਮਨਮਤੀਆਂ ਨੂੰ ਸਦਾ ਨਕਾਰਿਆ ਸੀ।
ਸਦਾ ਵਾਂਗ ਸ਼ੇਰਾਂ ਰਖਿਆ ਦਿਲ ਦਾਤਾ,
ਦੁਸ਼ਟਾਂ ਦੋਖੀਆਂ ਨੂੰ ਲਲਕਾਰਿਆ ਸੀ।
ਆਨੰਦਪੁਰੀ ਹੋਵੇ ਜਾਂ ਚਮਕੌਰ ਗੜ੍ਹੀ
ਕਦੀ ਹਾਰ ਨੂੰ ਨਾ ਸਵੀਕਾਰਿਆ ਸੀ
ਏਸ ਮਤਲਬੀ ਸਾਰੇ ਸੰਸਾਰ ਅੰਦਰ
ਤੇਰੀ ਅਜ਼ਮਤ ਨੂੰ ਕੋਈ ਕੀ ਜਾਣ ਸਕਦਾ
ਤੇਰਾ ਜੇਰਾ ਹਿਮਾਲਾ ਦੇ ਵਾਂਗ ਸਾਈਆਂ
ਏਸ ਰਮਜ਼ ਨੂੰ ਨਹੀਂ ਪਛਾਣ ਸਕਦਾ
ਜਿਹੜੀ ਭਰੀ ਉਡਾਣ ਸੀ ਬਾਜ਼ ਤੇਰੇ
ਐਸੀ ਭਰ ਨਾ ਕੋਈ ਉਡਾਣ ਸਕਦਾ।
ਤੂੰ ਏ ਸਾਹਿਬ ਅਦੁੱਤੀ ਤੇ ਕਮਲ਼ ਮੁਰਸ਼ਦ,
ਤੇਰੀ ਮਹਿਮਾ ਨਾ ਕੋਈ ਵੀ ਜਾਣ ਸਕਦਾ।
ਆਖੇ ਤੇਰੇ ਦੀਵਾਨੇ ਨੂੰ ਇਕ ਸ਼ਾਇਰ,
ਪੱਲੇ ਕੁੱਝ ਨਹੀਂ ਤੇਰੇ ਦੀਵਾਨਿਆਂ ਉਏ।
ਐਵੇਂ ਕਵੀ ਦਰਬਾਰਾਂ ਵਿੱਚ ਤੁਰੀ ਫਿਰਦੈ,
ਗੁਰੂ ਘਰ ਦੇ ਫਰਜ਼ੀ ਪਰਵਾਨਿਆ ਉਏ।
ਦਸਾਂ ਸਾਲਾਂ ਤੋਂ ਸੁਣਦੇ ਹਾਂ, ਤੂੰ ਪੜ੍ਹਨੇ,
ਦੋ ਕਵਿਤਾਵਾਂ ਹੀ ਬਸ ਮਸਤਾਨਿਆਂ ਉਏ,
ਹੋਰ ਨਹੀਂ ਕੁਝ ਪੱਲੇ ਤਾਂ ਛੱਡ ਸ਼ਾਇਰੀ
ਸਾਡੇ ਭਾਅ ਦੇ ਵੱਡੇ ਜਰਵਾਣਿਆਂ ਉਏ।
ਕੌਣ ਜਾਣ ਸਕੇ ਮੇਰੇ ਦਿਲ ਦੀਆਂ,
ਤੇਰੇ ਚਰਨਾਂ ਦੇ ਵਿੱਚ ਜੋ ਨਾ ਲਈਆਂ।
ਤੇਰੇ ਜੀਵਨ ਦੇ ਅਜਬ ਅੰਦਾਜ਼ ਅੰਦਰ,
ਮੇਰੀ ਰੂਹ ਨੇ ਚੁੱਭੀਆਂ ਲਾ ਲਈਆਂ।
ਤੂੰ ਹੀ ਤਾਰਦਾ, ਤੂੰ ਹੀ ਠਾਰਦਾ ਏ,
ਪਟਨੇ ਵਾਲੇ ਦੀਆਂ ਰਮਜ਼ਾਂ ਪਾ ਲਈਆਂ।
ਇਸ ਤੋਂ ਵੱਧ ਕੀ ਸਮਝਣੈਂ ਹੋਰ ਦਾਤਾ,
ਸੈਂਦੇ ਮਲਾਹ ਨੇ ਬੇੜੀਆਂ ਤਰਾਅ ਲਈਆਂ।
ਜਿੰਨੀ ਵਾਰੀ ਵੀ ਪੜ੍ਹੀਆਂ ਮੈਂ ਕਵਿਤਾਵਾਂ।

ਚਲਦੀ ਅਗਲੇ ਪੰਨੇ 'ਤੇ

**ਦਿਲ ਦੀ ਬਿਰਥਾ ਕਵਿਤਾ ਦਾ ਬਾਕੀ ਹਿੱਸਾ**

ਸਾਧ-ਸੰਗਤ ਨੇ ਬੜਾ ਸਤਿਕਾਰ ਕੀਤਾ।
ਸੰਗਤ ਬੋਰ ਹੋਈ, ਨਾ ਮਹਿਸੂਸਿਆ ਮੈਂ।
ਸੱਚੀ ਸੁਰਤ ਤੋਂ ਨਹੀਂ, ਇਨਕਾਰ ਕੀਤਾ।
ਕਈ ਵਾਰੀ ਜੈਕਾਰਿਆਂ ਨਾਲ ਸੰਗਤ,
ਆਪਣੀ ਖੁਸ਼ੀ ਦਾ ਸੀ ਇਜ਼ਹਾਰ ਕੀਤਾ।
ਕੀਤੀ ਹੌਸਲਾ ਅਫ਼ਜਾਈ ਵੀ ਹਰ ਵਾਰੀ,
ਕਦੀ ਸੁਣਨ ਤੋਂ ਨਾ ਇਨਕਾਰ ਕੀਤਾ।
ਜਿਨ੍ਹਾਂ ਸ਼ਾਇਰਾਂ ਨੂੰ ਖੁਦ ਨਵਾਜ਼ਿਆ ਸੀ,
ਉਹ ਸਾਰੇ ਹੀ ਸਨ ਮਕਬੂਲ ਦਾਤਾ।
ਭਾਈ ਗੁਰਦਾਸ ਅਤੇ ਨੰਦ ਲਾਲ ਹੋਰਾ,
ਇਹ ਵੀ ਪੜ੍ਹੇ ਸਨ ਤੇਰੇ ਸਕੂਲ ਦਾਤਾ।
ਬਵੰਜਾ ਕਵੀਆਂ ਦਾ ਜੋ ਮਕਾਮ ਹੈ ਸੀ,
ਸਾਡੀ ਸੋਚ ਵਿੱਚ ਆਵੇ ਨਾ ਮੂਲ ਦਾਤਾ।
ਅੱਜ ਜਾਣਾ ਖਣਾ ਪਾਉਂਦੇ ਪਹੁੰਚ ਕਰਕੇ,
ਸਮਝੇ ਖੁਦ ਨੂੰ ਸ਼ਾਇਰ ਮਕਬੂਲ ਦਾਤਾ।
ਜੇਕਰ ਦਿਲੋਂ ਹੰਕਾਰ ਨੂੰ ਛੱਡ ਦਈਏ,
ਫੇਰ ਸ਼ਾਇਰੀ ਰੰਗ ਕਮਾਲ ਹੋਸੀ।
ਆਲਮ ਫ਼ਾਜ਼ਿਲ ਵੀ ਸਿਰ ਝੁਕਾ ਦੇਵੇ
ਐਸਾ ਕਲਮ ਦਾ ਜਾਹੋ ਜਲਾਲ ਹੋ ਸੀ।
ਜਿਹੜਾ ਗੁਰੂ ਦੀ ਰਮਜ਼ ਸਮਝਾ ਦੇਵੇ,
ਉੱਚਾ-ਸੁੱਚਾ ਸਮੁੱਚਾ ਖ਼ਿਆਲ ਹੋਸੀ।
ਉਹੀ ਸ਼ਾਇਰ ਮਕਬੂਲ ਦਰਬਾਰ ਅੰਦਰ,
ਉਹੀ ਸੱਚਾ ਸਤਿਗੁਰਾਂ ਦਾ ਲਾਲ ਹੋਸੀ।
ਮੇਰੀ ਰੀਝ ਇਹੋ ਤੇਰੇ ਦਰ ਉੱਤੇ।
ਤੇਰੀ ਸੱਚੀ ਵਡਿਆਈ ਮੈ ਕਰ ਸਕਾਂ।
ਜਿਹੜੇ ਹਿਰਦੇ 'ਚੋਂ ਸੁਚੜੇ ਫੁੱਲ ਉੱਗਣ।
ਤੇਰੇ ਚਰਨਾਂ ਦੇ ਉੱਤੇ ਮੈਂ ਧਰ ਸਕਾਂ,
ਰਹਾਂ ਸਦਾ ਵਖਾਵੇ ਤੋਂ ਦੂਰ ਸਾਹਿਬਾਂ,
ਨਿੰਦਾ-ਚੁਗਲੀ,-ਬਖੀਲੀ ਤੋਂ ਡਰ ਸਕਾਂ,
ਤੇਰੀ ਜਸ-ਕੀਰਤ ਸਦਾ ਗਾਉਂਦਿਆਂ ਹੀ,
ਬਣਕੇ ਸੱਚਾ ਦੀਵਾਨਾ ਮੈਂ ਮਰ ਸਕਾਂ।

----- 0 -----

# ਨਾਸ ਮਾਰ ਕੇ ਰੱਖ ਤਾਂ



*ਰਣਜੀਤ ਸਿੰਘ ਸੰਧੂ*

ਚੁੱਪ ਕਰਕੇ ਮੰਨ ਬੈਠੇ ਹਾਂ, ਭਾਣਾ ਕਰਤਾਰ ਦਾ।
ਨਾਸ ਮਾਰ ਕੇ ਰੱਖ ਤਾ, ਲੋਕਾਂ ਸੱਭਿਆਚਾਰ ਦਾ।
ਵਿੱਚ ਤਰਿੰਞਣਾਂ ਕੱਤਣਾ, ਗੱਲਾਂ ਹੋਈਆਂ ਦੂਰ ਦੀਆਂ।
ਕੋਈ ਨਾ ਕਰਦਾ ਬਾਤਾਂ, ਹੁਣ ਬੇੜੀ ਦੇ ਪੂਰ ਦੀਆਂ।
ਜੀਨਾਂ ਨੇ ਥਾਂ ਮੱਲਿਆ, ਘੱਗਰੇ ਤੇ ਸਲਵਾਰ ਦਾ।
ਨਾਸ ਮਾਰ ਕੇ ਰੱਖਤਾ..................।
ਸੂਰਮਿਆਂ ਦੀਆਂ ਵਾਰਾਂ ਨੂੰ, ਨੇ ਲੋਕੀਂ ਭੁੱਲ ਗਏ।
ਟੀ.ਵੀ. ਦੇ ਅਸ਼ਲੀਲ ਗਾਣਿਆਂ, ਉੱਤੇ ਡੁੱਲ ਗਏ।
ਅਧਕੱਜਿਆ ਜਿਹਾ ਜਿਸਮ, ਦੇਖ ਕੇ ਖੁਸ਼ ਨੇ ਨਾਰ ਦਾ।
ਨਾਸ ਮਾਰ ਕੇ ਰੱਖਤਾ..................।
ਮਾਮਾ, ਮਾਸੜ, ਫੁੱਫੜ ਦਾ, ਨਾਂ ਪਤਾ ਫਰਿਸ਼ਤਿਆਂ ਨੂੰ।
ਆਂਟੀ ਅੰਕਲ ਖਾ ਗਏ ਸਭੇ, ਪਵਿੱਤਰ ਰਿਸ਼ਤਿਆਂ ਨੂੰ।
ਫਰਕ ਦਿਸੇ ਨਾ ਕੋਈ, ਮੋਨੇ ਤੇ ਸਰਦਾਰ ਦਾ।
ਨਾਸ ਮਾਰ ਕੇ ਰੱਖਤਾ..................।
ਦੁੱਧ ਦਹੀਂ ਤੇ ਮੱਖਣ, ਵਰਤਿਆਂ ਹਜ਼ਮ ਨਾ ਆਉਂਦੇ ਨੇ।
ਨੂਡਲ, ਬਰਗਰ, ਹੌਟ ਡੌਗ, ਸਭ ਸਿਹਤ ਬਣਾਉਂਦੇ ਨੇ।
ਰਸਤਾ ਭੁੱਲਗੇ ਸਾਦੇ ਜੀਵਨ, ਉਚ ਵਿਚਾਰ ਦਾ।
ਨਾਸ ਮਾਰ ਕੇ ਰੱਖਤਾ..................।
ਗਾਉਣ ਵਾਲਾ ਇੱਕ ਹੁੰਦਾ, ਪੰਦਰਾਂ ਸਾਜ ਵਜਾਉਂਦੇ ਨੇ।
ਓਹੀਓ ਨੇ ਦੋ ਚਾਰ ਗੀਤ, ਜੋ ਹਰ ਥਾਂ ਗਾਉਂਦੇ ਨੇ।
ਟਾਵਾਂ-ਟਾਵਾਂ ਸ਼ੌਕੀ, ਤੂੰਬੀ ਅਤੇ ਸਿਤਾਰ ਦਾ।
ਨਾਸ ਮਾਰ ਕੇ ਰੱਖਤਾ..................।
ਕਾਲਜ ਦੇ ਵਿੱਚ ਜਾ ਕੇ, ਥੋੜੇ ਬੱਚੇ ਪੜ੍ਹਦੇ ਨੇ।
ਬੜੇ ਘਰਾਂ ਦੇ ਕਾਕੇ, ਕੁੜੀਆਂ ਪਿਛੇ ਲੜਦੇ ਨੇ।
ਪਤਾ ਨਹੀਂ ਕੀ ਦਰਜਾ, ਟੀਚਰ ਦੇ ਸਤਿਕਾਰ ਦਾ।
ਨਾਸ ਮਾਰ ਕੇ ਰੱਖਤਾ, ਲੋਕਾਂ ਸੱਭਿਆਚਾਰ ਦਾ।

*98145-28023*

----- 0 -----

## ਪੰਜਾਬੀਓ



*ਮੇਜਰ ਸਿੰਘ ਇਸੜੂ*

ਟੁਕੜੇ ਟੁਕੜੇ ਪੰਜਾਬੀਓ, ਪੰਜਾਬ ਤੁਹਾਡਾ ਕਰ ਦਿੱਤਾ,
ਖੂਹ ਸੀ ਜੋ ਅੰਮ੍ਰਿਤ ਦਾ, ਉਹ ਨਾਲ ਜਹਿਰ ਦੇ ਭਰ ਦਿੱਤਾ।

ਵੱਖੋ ਵੱਖਰੇ ਫੁੱਲਾਂ ਨਾਲ, ਫੁਲਵਾੜੀ ਤੁਸੀਂ ਬਣਾਈ ਸੀ।
ਕੋਈ ਹਿੰਦੂ ਕੋਈ ਮੁਸਲਿਮ, ਕੋਈ ਸਿੱਖ ਇਸਾਈ ਸੀ।
ਪਤਾ ਨਹੀਂ ਕਿਸ ਮਨਹੂਸ ਨੇ, ਵਿੱਚ ਮਜ਼ਬ ਖੜਾ ਕਰ ਦਿੱਤਾ।
ਟੁਕੜੇ ਟੁਕੜੇ ਪੰਜਾਬੀਓ......................।

ਗੱਦੀਆਂ ਦੇ ਭੁਖਿਆਂ ਨੇ ਟੀਕੇ ਫੁੱਟ ਦੇ ਲਾ ਦਿੱਤੇ।
ਦੁਸ਼ਮਣੀ ਦਾ ਬੀਜ ਬੋਅ ਕੇ, ਭਰਾ ਭਰਾ ਹੀ ਲੜਾ ਦਿੱਤੇ।
ਦਿਲਾਂ ਨੂੰ ਸੀ ਦੂਰ ਕੀਤਾ, ਨਨਕਾਣਾ ਵੀ ਦੂਰ ਕਰ ਦਿੱਤਾ।
ਟੁਕੜੇ ਟੁਕੜੇ ਪੰਜਾਬੀਓ......................।

ਲੋਕੀਂ ਮਿਲਣਾ ਚਾਹੁੰਦੇ ਨੇ, ਸਰਹੱਦਾਂ ਪੁਆੜੇ ਪਾ ਦਿੱਤੇ।
ਵੀਜੇ ਦੀ ਬੀਮਾਰੀ ਨੇ ਤਾਂ, ਰੋੜੇ ਹੀ ਅਟਕਾ ਦਿੱਤੇ।
ਅਵਾਮ ਮਿਲਣ ਨੂੰ ਤਰਸਦਾ, ਵਿੱਚ ਅੱਤਵਾਦ ਖੜਾ ਕਰ ਦਿੱਤਾ।
ਟੁਕੜੇ ਟੁਕੜੇ ਪੰਜਾਬੀਓ......................।

'ਮੇਜਰ' ਅਰਜਾਂ ਕਰ ਰਿਹਾ, ਕਿਰਪਾ ਕਰੀਂ ਬਾਬਾ ਨਾਨਕਾ।
ਵੱਖੋ ਵੱਖਰੇ ਫੁੱਲਾਂ ਦਾ ਗੁਲਦਸਤਾ, ਮੁੜ ਸਜਾਈਂ ਬਾਬਾ ਨਾਨਕਾ,
ਪਰਬਤ ਨਫਰਤਾਂ ਦਾ ਮਿਟਾ ਦੇਵੀਂ, ਜੋ ਦਿਲਾਂ 'ਚ ਖੜਾ ਕਰ ਦਿੱਤਾ।
ਟੁਕੜੇ ਟੁਕੜੇ ਪੰਜਾਬੀਓ, ਪੰਜਾਬ ਤੁਹਾਡਾ ਕਰ ਦਿੱਤਾ।

*98156-67994*

---- 0 ----

## ਗੁੱਸਾ ਹੁੰਦਾ ਹੈ ਚੰਡਾਲ



*ਲਾਲ ਸਿੰਘ ਲਾਲੀ*

ਗੁੱਸਾ ਹੁੰਦਾ ਹੈ ਚੰਡਾਲ, ਇਹ ਘਰ ਦੇਵੇ ਗਾਲ਼।
ਫੱਟ ਲੱਗੇ ਮਿਟ ਜਾਂਦੇ, ਬੰਦਾ ਮੇਟਣਾ ਜੇ ਚਾਹਵੇ।
ਜਦੋਂ ਇਕ ਲਿਫ ਜਾਵੇ, ਨਾ ਤਰੇੜ ਕਦੇ ਆਵੇ।

ਰੱਖੋ ਚਿੱਤ 'ਚ ਨਾ ਰੰਜ, ਇੱਥੋਂ ਕੀ ਹੈ ਲੈ ਕੇ ਜਾਣਾ।
ਆਪੋ ਆਪਣੇ ਲੇਖਾਂ ਦਾ, ਵੇਖੋ ਸੱਭਨੇ ਹੈ ਖਾਣਾ।
ਇਕ ਮਾਰ ਲਵੇ ਮਨ, ਦੂਜਾ ਨ ਸਮਝਾਵੇ।
ਜਦੋਂ ਇਕ ਲਿਫ ਜਾਵੇ............................।

ਇਹ ਗੁੱਸੇ ਅਤੇ ਗਿਲੇ, ਅਸੀਂ ਆਪਨੇ ਸਹੇੜੇ।
ਉਹੀ ਹੁੰਦਾ ਗੁਨਾਹਗਾਰ, ਪਹਿਲਾਂ ਛਿੰਗੜੀ ਜੋ ਛੇੜੇ।
ਝੱਟ ਗੁੱਸਾ ਹੋਜੇ ਠੰਡਾ, ਹੱਥ ਕੰਨਾਂ ਨੂੰ ਜੋ ਲਾਵੇ।
ਜਦੋਂ ਇਕ ਲਿਫ ਜਾਵੇ............................।

ਮਾਫੀ ਵੱਡਾ ਹੱਥਿਆਰ, ਲਵੇ ਮੰਗ ਉਹ ਦੀ ਜਿੱਤ।
ਮਿਟੇ ਗੁੱਸੇ ਦੀ ਲਕੀਰ, ਫੇਰ ਬਣ ਜਾਂਦੇ ਮਿੱਤ।
ਛੱਡੋ ਪਿਛਲੀਆਂ ਗੱਲਾਂ, ਸਭ ਦਿਲ 'ਚ ਭੁਲਾਵੇ।
ਜਦੋਂ ਇਕ ਲਿਫ ਜਾਵੇ............................।

ਬੜਾ ਚੰਗਾ ਡੰਗ, ਰਹੋ ਨਾਲ ਜੇ ਪਿਆਰ।
ਝੱਟ ਥੁੱਕ ਦੇਵੋ ਗੁੱਸਾ, ਕੱਢੋ ਚਿੱਤ ਵਿਚੋਂ ਖਾਰ।
ਜਦੋਂ ਹੋਵੇ ਸਮਝੋਤਾ, ਬਹੁਤੀ ਗੱਲ ਨਾ ਵਧਾਵੇ।
ਜਦੋਂ ਇਕ ਲਿਫ ਜਾਵੇ............................।

ਰੱਖੋ ਗੁਰੂ ਤੇ ਭਰੋਸਾ, ਝੱਟ ਆਣ ਕੇ ਖਲੋਵੇ।
ਮਾੜਾ ਸੰਗ ਵੀ ਨਾ ਕਰੋ, ਮਾੜੇ ਕੋਲ ਨਾ ਖਲੋਵੇ।
"ਲਾਲੀ" ਗੁੱਸਾ ਗਿਲਾ ਹੋਵੇ, ਤੁਸੀਂ ਬੈਠਕੇ ਮਿਟਾਵੋ।
ਜਦੋਂ ਇਕ ਲਿਫ ਜਾਵੇ............................।

*99146-10083*

---- 0 ----

# ਬਦਲ ਦੇ ਤਕਦੀਰ

*ਅੰਮ੍ਰਿਤ ਕੌਰ ਕੰਬੋਜ*

ਬਦਲ ਦੇ ਤਕਦੀਰ ਨੀ ਕੁੜੀਏ
ਆਪਣੀ ਜਾਤ ਨੂੰ ਸਾਂਭ ਲੈ ਅੜੀਏ,
ਇਸ ਵਿੱਚ ਤੇਰੀ ਸ਼ਾਨ ਨੀ ਕੁੜੀਏ,
ਭਾਵੇਂ ਫਰਜ਼ ਹੈ ਸਭ ਦਾ ਬਣਦਾ,
ਪਰ ਤੇਰੀ ਹੈ ਆਨ ਨੀ ਕੁੜੀਏ।
ਜਿਹੜੇ ਮਾਪੇ ਧੀਆਂ ਮਾਰਨ,
ਤੂੰ ਲੜ ਆਪਣਾ ਕੇਸ ਨੀ ਕੁੜੀਏ,
ਆਪਣੇ ਦੇਸ਼ 'ਚ ਰਹਿ ਕੇ ਅੜੀਏ,
ਬਦਲ ਦੇ ਸਭ ਦਾਵੇਸ ਨੀ ਕੁੜੀਏ।
ਤੂੰ ਕੀ ਜਾਣੇ ਤੇਰੇ ਸਿਰ ਤੇ,
ਸਾਰੇ ਦੇਸ਼ ਦਾ ਕੱਲ੍ਹ ਨੀ ਕੁੜੀਏ।
ਜੇ ਤੂੰ ਆਪਣਾ ਫਰਜ਼ ਪਛਾਣੇ,
ਸਭ ਮੁਸ਼ਕਲ ਦਾ ਹੱਲ ਨੀ ਅੜੀਏ,
ਤੇਰੇ ਬਿਨ ਨ ਦੁਨੀਆਂ ਚੱਲੇ,
ਬਣਦੀ ਨ ਕੋਈ ਮਾਂ ਨੀ ਕੁੜੀਏ।
ਤੇਰੇ ਬਿਨ ਨ ਰੱਖੜੀ ਬੱਝੇ,
ਭੈਣ ਭਰਾ ਦੀ ਸਾਂਝ ਨੀ ਕੁੜੀਏ।
ਤੇਰੇ ਵਿੱਚ ਹੈ ਹਿੰਮਤ ਏਨੀ,
ਬਦਲ ਦੇ ਤਕਦੀਰ ਨੀ ਕੁੜੀਏ।
ਤਾਰਿਆਂ ਤੱਕ ਤਾਂ ਪਹੁੰਚ ਗਈ ਹੈ,
ਹੁਣ ਕਾਹਦੀ ਹੈ ਦੇਰ ਨੀ ਅੜੀਏ।
ਹੀਰਾਂ ਬਣ ਕੇ ਬਹੁਤ ਬੈਠੀਆਂ,
ਤੂੰ ਬਣ ਜਾਹ ਮਿਸ਼ਾਲ ਨੀ ਕੁੜੀਏ।
ਹਰ ਇੱਕ ਸੋਚ ਨੂੰ ਰੋਸ਼ਨ ਕਰਦੇ,
ਗਿਆਨ ਦਾ ਦੀਵਾ ਬਾਲ ਨੀ ਕੁੜੀਏ।
ਅੰਮ੍ਰਿਤ ਨੂੰ ਵੀ ਤੇਰੇ ਸਿਰ ਤੇ,
ਆਪਣੇ ਉੱਤੇ ਮਾਨ ਨੀ ਕੁੜੀਏ,
ਰੂੜੀਵਾਦ ਨੂੰ ਪਿੱਛੇ ਛੱਡ ਕੇ,
ਬਣ ਜਾ ਦੇਸ਼ ਦੀ ਸ਼ਾਨ ਨੀ ਕੁੜੀਏ।

----- 0 -----

*98156-67994*

# ਨਸ਼ਾ



*ਕ੍ਰਿਸ਼ਨ ਰਾਹੀ*

ਨਸ਼ਾ ਲੈਣਾ ਬੰਦ ਕਰ ਕੁੱਝ ਸੋਚ ਜਵਾਨਾ
ਚੰਗੀ ਸਿਹਤ ਹੀ ਹੁੰਦੀ ਏ ਅਨਮੋਲ ਖਜ਼ਾਨਾ
ਨਸ਼ਾ ਮੁਕਤ ਭਾਰਤ ਹੀ ਸਾਡਾ ਸੁਪਨਾ ਹੈ
ਗੂੰਜੇਗਾ ਹਰ ਪਾਸੇ ਫਿਰ ਇੱਕ ਨਵਾਂ ਤਰਾਨਾਂ
ਇਹ ਤਾਂ ਨਸ਼ਿਆਂ ਦੇ ................।

----- 000 -----

ਮੇਰੇ ਦੇਸ਼ ਦੀ ਜਵਾਨੀ ਕਿਹੜੇ ਰਾਹੇ ਪੈ ਗਈ,
ਇਹ ਤਾਂ ਨਸ਼ਿਆਂ ਦੇ ਛੇਵੇਂ ਦਰਿਆ 'ਚ ਬਹਿ ਗਈ।

ਹਰ ਪਾਸੇ ਵੇਖੋ ਨਸ਼ੇ ਦਾ ਵਿਉਪਾਰ ਹੋ ਰਿਹੈ
ਮੇਰਾ ਦੇਸ਼ ਨਸ਼ਿਆਂ ਦਾ ਅੰਧਕਾਰ ਢੋ ਰਿਹੈ
ਜਿਹਨੂੰ ਵੇਖ ਮੇਰਾ ਦਿਲ ਜਾਰੋ-ਜਾਰ ਰੋ ਰਿਹੈ।
ਮੁੱਠ ਹੱਡੀਆਂ ਦੀ ਦੇਸ਼ ਦੀ ਜਵਾਨੀ ਰਹਿ ਗਈ
ਇਹ ਤਾਂ ਨਸ਼ਿਆਂ ਦੇ ................।

ਪਹਿਲਾਂ ਸ਼ੋਕ ਬਣੇ ਨਸ਼ਾ ਫੇਰ ਬਣੇ ਮਜ਼ਬੂਰੀ
ਰਹੇ ਘਰ 'ਚ ਕਲੇਸ਼ ਘਰੇ ਪੈਂਦੀ ਨਹੀਓਂ ਪੂਰੀ
ਪਰਿਵਾਰ ਨਾਲੋਂ ਹੌਲੇ-ਹੌਲੇ ਵੱਧ ਜਾਂਦੀ ਦੂਰੀ
ਫੀਮ, ਚਰਸ, ਸ਼ਰਾਬ, ਹੱਡੀਆਂ 'ਚ ਬਹਿ ਗਈ
ਇਹ ਤਾਂ ਨਸ਼ਿਆਂ ਦੇ ................।

ਚੱਲ ਉੱਠ ਤੂੰ ਜਵਾਨਾਂ ਕੋਈ ਨਵੀਂ ਸੋਚ ਲੈ ਕੇ
ਐਵੇਂ ਰੋਲ ਨਾ ਜਵਾਨੀ ਨਸ਼ਿਆਂ ਦੇ ਵੱਸ ਪੈ ਕੇ
ਕੀ ਖੱਟਿਆ ਏ ਨਸ਼ੇੜੀਆਂ ਦੀ ਢਾਣੀ ਸੰਗ ਬਹਿ ਕੇ
ਗੱਲ 'ਰਾਹੀ' ਦੀ ਕਲਮ ਸੱਚੋ-ਸੱਚ ਕਹਿ ਗਈ
ਇਹ ਤਾਂ ਨਸ਼ਿਆਂ ਦੇ ................।

*98156-67994*

----- 0 -----

# ਗੁਰੂ ਹਰਗੋਬਿੰਦ ਪਾਤਸ਼ਾਹ ਦੇ ਜੀਵਨ ਦੀ ਇੱਕ ਘਟਨਾ



ਪ੍ਰੀਤਮ ਸਿੰਘ
'ਢਾਡੀ'

ਚੱਬੇ ਪਿੰਡ ਵਿੱਚ ਮਾਤ ਸੁਲੱਖਣੀ
ਨਾਲ ਪਤੀ ਦੇ ਰਹਿੰਦੀ।
ਸ਼ਾਮ ਸਵੇਰੇ ਨਾਮ ਹਰੀ ਦਾ
ਨਾਲ ਪਿਆਰ ਦੇ ਲੈਂਦੀ।
ਐਸੇ ਲੇਖ ਪ੍ਰਭੂ ਨੇ ਲਿਖੇ
ਘਰ ਵਿੱਚ ਰੌਣਕ ਨਾ ਸੀ।
ਨਾ ਕੋਈ ਧੀ ਨਾ ਪੁੱਤ ਓਸ ਦਾ
ਉਦਾਸ ਚਿੱਤ ਹੋਏ ਬਹਿੰਦੀ।
ਛੇਵੇਂ ਗੁਰੂ, ਗੁਰੂ ਹਰਿਗੋਬਿੰਦ ਜੀ
ਸ਼ਿਕਾਰ ਲਈ ਜਦ ਜਾਂਦੇ
ਚੱਬਾ ਪਿੰਡ ਸੀ ਰਾਹ ਵਿੱਚ ਆਉਂਦਾ
ਲੋਕੀ ਦਰਸ਼ਨ ਪਾਉਂਦੇ।
ਮਾਤ ਸੁਲੱਖਣੀ ਫੁਰਨਾ ਫੁਰਿਆ
ਸਤਿਗੁਰ ਤਾਈਂ ਸੁਣਾਵਾਂ
ਇੱਕ ਪੁੱਤਰ ਦੀ ਲੋੜ ਜੋ ਮੈਨੂੰ
ਦਿਲ ਦੀ ਬਾਤ ਬਤਾਵਾਂ।
ਮੀਰੀ-ਪੀਰੀ ਦੇ ਮਾਲਕ ਸੀ ਜਦ
ਚੱਬੇ ਪਿੰਡ ਚੋਂ ਲੰਘੇ।
ਪੱਲੂ ਫੜਿਆ ਮਾਤ ਸੁਲੱਖਣੀ।
ਜਾਂਦੇ ਕਿਧਰ ਹੋ ਲੰਘੇ।
ਸਤਿਗੁਰ ਜੀ ਨੇ ਪੁਛਿਆ ਮਾਤਾ
ਕਿਉਂ ਪੱਲੂ ਹੈ ਫੜਿਆ
ਕਿਹੜੀ ਔਕੜ ਆਈ ਤੈਨੂੰ
ਕਿਹੜਾ ਕਾਰਜ ਅੜਿਆ।
ਝੋਲੀ ਅੱਡਕੇ ਮਾਤਾ ਸੁਲੱਖਣੀ
ਦਾਤ ਪੁੱਤਰ ਦੀ ਮੰਗੀ।
ਇਕ ਪੁਤਰ ਦੀ ਲੋੜ ਹੈ ਮੈਨੂੰ
ਇਹੋ ਗੱਲ ਹੈ ਚੰਗੀ।
ਸਤਿਗੁਰੂ ਜੀ ਨੇ ਤੱਕਿਆ ਸੀ ਜਦ
ਲਿਖਿਆ ਲੇਖ ਵਿਧਾਤਾ.
ਪੁੱਤਰਾਂ ਦਾ ਜੋ ਖਾਤਾ ਸੀ ਉਹ
ਖਾਲੀਂ ਪਿਆ ਦਿਖਾਤਾ।
ਹਾੜ੍ਹਾਂ ਕੱਢਕੇ ਮਾਤਾ ਬੋਲੀ
ਮੈਂ ਹਾਂ ਅੱਤ ਨਿਮਾਣੀ
ਇੱਕ ਪੁੱਤਰ ਦੀ ਦਾਤ ਦੇ ਦਿਓ
ਜੱਗ ਵਿੱਚ ਰਹੇ ਨਿਸ਼ਾਨੀ।
ਮੀਰੀ ਪੀਰੀ ਦੇ ਮਾਲਕ ਜੀ ਜਦ
ਮੇਹਰਾਂ ਦੇ ਵਿੱਚ ਆਏ।
ਲਿਖਣ ਲਈ ਸੀ ਕਲਮ ਫੜ ਲਈ
ਘੋੜਾ ਲਿਆ ਖੜਾਏ।
ਲਿਖਣ ਲੱਗੇ ਜਦ ਏਕਾ ਗੁਰ ਜੀ
ਖੁਸ਼ ਹੋ ਗਿਆ ਵਿਧਾਤਾ
'ਢਾਡੀ' ਘੋੜੇ ਪੈਰ ਚੁਕਿਆ
ਏਕਾ ਬਣ ਗਿਆ ਸਾਤਾ
ਏਦਾਂ ਮਾਤ ਸੁਖੱਲਣੀ ਜੀ ਦੀ
ਇਛਾਂ ਹੋ ਗਈ ਪੂਰੀ
ਪੁੱਤਰਾਂ ਨਾਲ ਸੀ ਝੋਲੀ ਭਰ ਗਈ
ਰੀਝ ਨਾ ਰਹੀ ਅਧੂਰੀ।

---- 0 ----

90681-14545

## ਪ੍ਰੈਸ ਨੋਟ
# ਗੁਰਚਰਨ ਸਿੰਘ ਬੋਪਾਰਾਏ ਦੀ ਕਾਵਿ ਰਚਨਾ ਦਾ ਗਾਇਨ

*ਸੇਵੀ ਰਾਇਤ*

ਸਾਹਿਤ ਵਿਗਿਆਨ ਕੇਂਦਰ (ਰਜਿ:) ਚੰਡੀਗੜ੍ਹ ਦੀ ਮਾਸਿਕ ਇਕੱਤਰਤਾ ਕਾਲਜ ਦੀ ਪ੍ਰਿੰਸੀਪਲ ਡਾ. ਹਰੀਸ਼ ਕੁਮਾਰੀ ਦੀ ਪ੍ਰਧਾਨਗੀ ਹੇਠ ਖਾਲਸਾ ਕਾਲਜ ਫੇਜ਼ 3 ਏ, ਮੋਹਾਲੀ ਵਿਖੇ ਹੋਈ। ਇਸ ਵਿੱਚ ਸ਼੍ਰੀ ਬੀ.ਐਸ. ਬੇਦੀ ਰਿਟਾਇਰਡ ਸੈਸ਼ਨ ਜੱਜ ਮੁੱਖ ਮਹਿਮਾਨ ਵਜੋਂ ਸ਼ਾਮਿਲ ਹੋਏ। ਸ਼ੁਰੂ ਵਿੱਚ ਸਾਹਿਤ ਕੇਂਦਰ ਦੇ ਪ੍ਰਧਾਨ ਸੇਵੀ ਰਾਇਤ ਨੇ ਮਹਿਮਾਨਾਂ ਅਤੇ ਸਰੋਤਿਆਂ ਨੂੰ ਜੀ ਆਇਆ ਕਿਹਾ। ਸ਼੍ਰੀ ਜਨਕ ਰਾਜ ਸਿੰਘ ਨੇ ਗੁਰਚਰਨ ਸਿੰਘ ਬੋਪਰਾਏ ਦੀ ਸਖਸ਼ੀਅਤ ਅਤੇ ਲੇਖਣੀ ਬਾਰੇ ਜਾਣ ਪਛਾਣ ਕਰਾਈ। ਆਪ ਜੀ ਨੇ ਕਿਹਾ ਕਿ ਬੋਪਾਰਾਏ ਨੇ ਸਾਫ ਸੁਥਰੇ ਉੱਚੀ ਸੋਚ ਵਾਲੇ ਗੀਤ ਲਿਖੇ ਹਨ। ਬੋਪਾਰਾਏ ਤੇ ਸਵਰਨ ਸਿੰਘ ਦੀ ਲੰਬੀ ਦੋਸਤੀ ਨਿਰਛਲ ਤੇ ਨਿਰਸੁਆਰਥ ਹੋਣ ਕਰਕੇ ਨਿਭ ਰਹੀ ਹੈ ਤੇ ਦੋਵੇਂ ਇਕ ਦੂਜੇ ਤੇ ਪੂਰਕ ਹਨ। ਗੁਰਚਰਨ ਸਿੰਘ ਬੋਪਾਰਾਏ ਨੇ ਦਸਿਆ ਕਿ 12 ਸਾਲ ਦੀ ਉਮਰ ਵਿੱਚ ਉਨ੍ਹਾਂ ਨੂੰ ਵੰਡ ਵੇਲੇ ਪਰਿਵਾਰ ਸਮੇਤ ਪਾਕਿਸਤਾਨ ਛੱਡਣਾ ਪਿਆ ਤੇ ਅੰਮ੍ਰਿਤਸਰ ਤੇ ਫਿਰ ਜੰਡਿਆਲਾ ਟਿਕਾਣਾ ਬਣਾਇਆ। ਕਬੱਡੀ ਦਾ ਵਧੀਆ ਖਿਡਾਰੀ ਹੋਣ ਕਰਕੇ ਪ੍ਰਿੰਸੀਪਲ ਜੋਧ ਸਿੰਘ ਨੇ ਆਪ ਨੂੰ ਖਾਲਸਾ ਕਾਲਜ ਅੰਮ੍ਰਿਤਸਰ ਆਪਣੇ ਕੋਲ ਦਾਖਲ ਕਰ ਲਿਆ। ਉਥੇ ਖੇਡ ਦੇ ਨਾਲ ਨਾਲ ਆਪ ਗਾਉਣ ਤੇ ਨਾਟਕ ਕਰਨ ਦਾ ਸ਼ੌਂ ਕਵੀ ਰੱਖਣ ਲੱਗੇ। ਹੌਲੀ-ਹੌਲੀ ਸਵਰਨ ਸਿੰਘ ਨਾਲ ਗਾਉਣ ਕਰਕੇ ਦੋਹਾਂ ਦੀ ਬਹੁਤ ਚੜ੍ਹਤ ਹੋ ਗਈ ਤੇ ਦੋਵੇਂ ਗਾਉਣ ਵੱਲ ਹੀ ਰੁਚਿਤ ਰਹੇ। ਕਾਲਜ ਲਈ ਕਈ ਇਨਾਮ ਤੇ ਸਨਮਾਨ ਗਾਉਣ ਵਿੱਚ ਜਿੱਤਕੇ ਲਿਆਂਦੇ ਤੇ ਅੱਗੋਂ ਜਿੰਦਗੀ ਭਰ ਗਾਉਣ ਜਾਰੀ ਰੱਖਿਆ। ਫੌਜ ਵਿੱਚ ਭਰਤੀ ਹੋਏ ਤਾਂ ਉਥੇ ਵੀ ਗਾਉਣ ਵੱਲ ਹੀ ਧਿਆਨ ਰਿਹਾ। ਸੇਵਾ ਮੁਕਤੀ ਤੋਂ ਬਾਅਦ ਗੀਤ ਲਿਖਣੇ ਸ਼ੁਰੂ ਕੀਤੇ ਜਿਨ੍ਹਾਂ ਵਿਚੋਂ ਕੁਝ ਗੀਤਾਂ ਨੂੰ ਪੰਜਾਬੀ ਦੇ ਕਈ ਸਿਰ ਕੱਢ ਗਾਇਕਾਂ ਨੇ ਗਾਇਆ ਹੈ। ਆਪਦਾ ਕਹਿਣਾ ਹੈ ਕਿ ਗੀਤ ਜਾਂ ਗਜ਼ਲ ਥੋੜੇ ਸ਼ਬਦਾਂ ਵਿੱਚ ਵੱਡਾ ਸੁਨੇਹਾ ਦੇਣ ਦੇ ਸਮਰਥ ਹੈ ਇਸ ਲਈ ਗੀਤ ਜਾਂ ਗਜ਼ਲ ਲਿਖਣਾ ਚੰਗਾ ਲੱਗਦਾ ਹੈ। ਆਪ ਜੀ ਦੇ ਗੀਤਾਂ ਵਿੱਚ ਸਵਰਨ ਸਿੰਘ ਨੇ ਮਸ਼ਹੂਰ ਗੀਤ "ਕੀਹਨੂੰ ਵੇਖ ਕੇ ਸੰਧੂਰੀ ਹੋਈਆਂ ਅੰਬੀਆਂ, ਕੌਣ ਲੰਘੀ ਮੇਰੇ ਬਾਗ ਚੋਂ" ਗਾ ਕੇ ਸੁਣਾਇਆ। ਵਿਕਰਮ ਨੇ "ਮੈਂ ਸਵੇਰਿਆਂ ਦਾ ਸਾਥੀ, ਪਹੁ ਫੁਟਾਲਿਆਂ ਦੇ ਹਾਣ" ਗਜ਼ਲ ਨੂੰ ਪੂਰੀ ਤਰੰਨਮ ਅਤੇ ਸਾਜਾਂ ਨਾਲ ਗਾਇਆ। ਮਲਕੀਤ ਬਸਰਾ ਨੇ "ਲੈ ਜਾ ਸਾਡਾ ਨਿੱਘਾ ਨਿੱਘਾ ਪਿਆਰ" ਗੀਤ ਨਿੱਠ ਕੇ ਗਾਇਆ। ਦਰਸ਼ਨ ਤਿਉਣਾ ਨੇ "ਮੇਰੇ ਸਾਹਾਂ ਵਿੱਚ ਸੰਦਲ ਘੋਲ ਗਿਆ", ਸੁਰਜੀਤ ਕੌਰ ਬੈਂਸ ਨੇ "ਮੇਰਾ ਮਾਹੀ ਸਾਈਓ, ਪਤਲ ਪਤੰਗ ਵਰਗਾ" ਅਤੇ ਬੋਪਾਰਾਏ ਦੇ ਛੋਟੇ ਭਰਾ ਕਰਨਲ ਸੁਰਿੰਦਰ ਸਿੰਘ ਨੇ ਸਿਹਰਾ ਪੜ੍ਹਿਆ ਜੋ ਹਾਸੇ ਦੇ ਨਾਲ ਸਿਖਿਆ ਵੀ ਦੇ ਗਿਆ। ਜਗਤਾਰ ਜੋਗ ਨੇ ਮਸ਼ਹੂਰ ਗੀਤ, "ਮੈਨੂੰ ਦੌਣੀ ਨੀ ਘੜਾ ਕੇ ਦਿੱਤੀ ਸਹੁਰਿਆ ਕਿ ਸੂਰਜੇ ਦਾ ਨਗ ਜੜਿਆ" ਵਧੀਆ ਗਾਇਆ। ਪ੍ਰਸਿੱਧ ਗਜ਼ਲ ਗਾਇਕ ਆਰ.ਡੀ.ਕੈਲੇ ਨੇ "ਪਹਿਲਾਂ ਜੰਗ ਤੂੰ ਜਿੱਤ ਕੇ ਆ ਸੱਜਣਾ, ਫੇਰ ਆ ਕੇ ਕਰਾਂਗੇ ਵਿਆਹ ਸੱਜਣਾ" ਅਤੇ ਦੂਜਾ ਗੀਤ "ਕਰ ਫੇਰ ਮਿਲਣ ਦੀ ਹਾਂ ਸੱਜਣਾ" ਸੁਣਾਇਆ।

ਅਖੀਰ ਵਿੱਚ ਬੋਪਾਰਾਏ ਨੇ ਸਾਰੇ ਕਵੀਆਂ ਤੇ ਗੀਤਕਾਰਾਂ ਨੂੰ ਨਰੋਆ ਸਾਹਿਤ ਰਚਣ ਦੀ ਪ੍ਰੇਰਨਾ ਦਿੱਤੀ ਤਾਂ ਜੋ ਅਜੋਕੇ ਸ਼ੋਰ ਪ੍ਰਦੂਸ਼ਣ ਵਾਲੇ ਗੀਤਾਂ ਤੋਂ ਛੁਟਕਾਰਾ ਮਿਲ ਸਕੇ। ਸੇਵੀ ਰਾਇਤ ਨੇ ਸਭ ਦਾ ਧੰਨਵਾਦ ਕੀਤਾ ਅਤੇ ਗੁਰਦਰਸ਼ਨ ਸਿੰਘ ਮਾਵੀ ਨੇ ਮੰਚ ਸੰਚਾਲਨ ਬਾਖੂਬੀ ਸੰਭਾਲਿਆ।

*98144-04970*

----- 0 -----

# ਯਾਦਗਾਰੀ ਪੈੜਾਂ ਛੱਡ ਗਿਆ, ਕਵੀ ਮੰਚ ਮੁਹਾਲੀ ਦਾ ਪੁਸਤਕ 'ਆਈਨਾ' ਲੋਕ-ਅਰਪਣ ਸਮਾਗਮ

*ਪ੍ਰੀਤਮ ਲੁਧਿਆਣਵੀ*

ਸਥਾਨਕ ਸ਼ਿਵਾਲਿਕ ਪਬਲਿਕ ਸਕੂਲ, ਫੇਜ਼-6 ਵਿਖੇ ਕਵੀ ਮੰਚ ਮੁਹਾਲੀ ਵਲੋਂ ਇੱਕ ਸ਼ਾਨਦਾਰ ਸਾਹਿਤਕ ਸਮਾਗਮ ਕਰਵਾਕੇ ਨਾਮਵਰ ਕਵੀ ਬਲਬੀਰ ਸਿੰਘ ਬੀਰ ਦੀ ਬਾਰ੍ਹਵੀਂ ਕਾਵਿ-ਪੁਸਤਕ 'ਆਈਨਾ' ਦਾ ਲੋਕ-ਅਰਪਣ ਕੀਤੀ ਗਈ। ਮੁੱਖ ਮਹਿਮਾਨ ਡਾ. ਮੰਗਲ ਸਿੰਘ ਬੈਂਸ, ਡਾਇਰੈਕਟਰ ਪ੍ਰਿੰਸੀਪਲ, ਗਰੁੱਪ ਆਫ ਕਾਲਜਿਜ਼, ਰਿਆਤ ਐਂਡ ਬਾਹਰਾ ਯੂਨੀਵਰਸਿਟੀ, ਸਹੌੜਾਂ (ਮੁਹਾਲੀ) ਦੇ ਨਾਲ ਪ੍ਰਧਾਨਗੀ ਮੰਡਲ ਵਿਚ ਦਵਿੰਦਰ ਸਿੰਘ ਬੇਦੀ (ਡਾਇਰੈਕਟਰ, ਗਰੁੱਪ ਆਫ ਸ਼ਿਵਾਲਿਕ ਪਬਲਿਕ ਸਕੂਲਜ਼), ਉਸਤਾਦ ਬਲਬੀਰ ਸਿੰਘ ਸੈਣੀ (ਮੁੱਖ ਸੰਪਾਦਕ, ਸੂਲ ਸੁਰਾਹੀ), ਸਿਰੀ ਰਾਮ ਅਰਸ਼ (ਪ੍ਰਧਾਨ, ਪੰਜਾਬੀ ਲੇਖਕ ਸਭਾ, ਚੰਡੀਗੜ੍ਹ), ਭਗਤ ਰਾਮ ਰੰਗਾੜਾ (ਪ੍ਰਧਾਨ, ਕਵੀ ਮੰਚ), ਸ੍ਰੀਮਤੀ ਤਰਸੇਮ ਕੌਰ ਬੈਂਸ (ਨੈਸ਼ਨਲ ਐਵਾਰਡੀ) ਅਤੇ ਪੁਸਤਕ ਦੇ ਲੇਖਕ ਬਲਬੀਰ ਸਿੰਘ ਬੀਰ ਜੀ ਵੀ ਸ਼ੁਸ਼ੋਭਿਤ ਸਨ, ਜਿਨ੍ਹਾਂ ਨੇ ਪੁਸਤਕ ਲੋਕ-ਅਰਪਣ ਕਰਨ ਦੀ ਰਸਮ ਸਾਂਝੇ ਤੌਰ ਤੇ ਅਦਾ ਕੀਤੀ।

ਉਪਰੰਤ ਵਿਦਵਾਨ ਡਾ. ਬਲਜੀਤ ਸਿੰਘ ਅਤੇ ਕਸ਼ਮੀਰ ਕੌਰ ਸੰਧੂ ਨੇ ਪੁਸਤਕ ਸਬੰਧੀ ਪਰਚਾ ਪੜ੍ਹਿਆ ਅਤੇ ਪੁਸਤਕ ਦੀ ਭਰਪੂਰ ਸ਼ਲਾਘਾ ਕਰਦਿਆਂ ਲੇਖਕ ਨੂੰ ਮੁਬਾਰਕਵਾਦ ਦਿੱਤੀ। ਬਾਬੂ ਰਾਮ ਦੀਵਾਨਾ ਅਤੇ ਰੰਗਾੜਾ ਜੀ ਨੇ ਵਿਚਾਰ ਚਰਚਾ ਵਿੱਚ ਭਾਗ ਲਿਆ ਅਤੇ ਲੇਖਕ ਦੀ ਕਿਰਤ ਨੂੰ ਸਲਾਹਿਆ। ਆਪਣੇ ਪ੍ਰਧਾਨਗੀ ਭਾਸ਼ਨ ਵਿਚ ਵਿਚਾਰ ਪੇਸ਼ ਕਰਦਿਆਂ ਮੁੱਖ ਮਹਿਮਾਨ ਡਾ. ਬੈਂਸ ਨੇ ਕਿਹਾ, ਇਹੋ ਜਿਹੀਆਂ ਮਿਆਰੀ ਪੁਸਤਕਾਂ ਦੀ ਸਮਾਜ ਨੂੰ ਲੋੜ ਹੈ। ਇਹ ਪੁਸਤਕ ਪਾਠਕਾਂ ਲਈ ਰਾਹ-ਦਸੇਰਾ ਬਣੇਗੀ। ਬਲਬੀਰ ਸਿੰਘ ਸੈਣੀ ਨੇ ਜਿੱਥੇ ਆਪਣੀਆਂ ਗਜ਼ਲਾਂ ਨਾਲ ਰੰਗ ਬੰਨ੍ਹਿਆ, ਉਥੇ ਉਨ੍ਹਾਂ ਪੁਸਤਕ ਪ੍ਰਤੀ ਵਿਚਾਰ ਪੇਸ਼ ਕਰਦਿਆਂ ਕਿਹਾ, ਰਚਨਾਵਾਂ ਵਿੱਚ ਸੁਰ, ਤਾਲ ਅਤੇ ਲੈਅ ਹੈ। ਅਰਸ਼ ਜੀ ਨੇ ਕਿਹਾ, ਪੁਸਤਕ ਵਿੱਚ ਰਚਨਾਵਾਂ ਲੇਖਕ ਨੇ ਆਪਣੇ ਜੀਵਨ ਦੇ ਤਜਰਬੇ ਨੂੰ ਮੁੱਖ ਰਖਕੇ ਲਿਖੀਆਂ ਹਨ ਅਤੇ ਇਹ ਪੁਸਤਕ ਲਾਇਬ੍ਰੇਰੀਆਂ ਲਈ ਸਾਂਭਣ ਯੋਗ ਦਸਤਾਵੇਜ਼ ਹੈ। ਪੁਸਤਕ ਦੇ ਲੇਖਕ ਬੀਰ ਨੇ ਤਰੰਨਮ ਵਿੱਚ ਆਪਣੀਆਂ ਤਿੰਨ ਨਜ਼ਮਾਂ ਅਤੇ ਕੁਝ ਚੋਣਵੇਂ ਸ਼ਿਅਰ ਪੇਸ਼ ਕਰਕੇ ਸਰੋਤਿਆਂ ਤੋਂ ਖੂਬ ਤਾੜੀਆਂ ਖੱਟੀਆਂ। ਇਸ ਅਵਸਰ ਤੇ ਬੀਰ ਜੀ ਨੂੰ ਮੰਚ ਵਲੋਂ ਯਾਦਗਾਰੀ ਚਿੰਨ ਅਤੇ ਲੋਈ ਨਾਲ ਸਨਮਾਨਿਤ ਵੀ ਕੀਤਾ ਗਿਆ।

ਇਸ ਮੌਕੇ ਤੇ ਚੱਲੇ ਕਵੀ-ਦਰਬਾਰ ਵਿੱਚ ਜਗਤਾਰ ਸਿੰਘ ਜੋਗ, ਬਾਬੂ ਰਾਮ ਦੀਵਾਨਾ, ਅਮਰਜੀਤ ਪਟਿਆਲਵੀ, ਬਲਦੇਵ ਸਿੰਘ ਪ੍ਰਦੇਸੀ ਅਤੇ ਹਰਪ੍ਰੀਤ ਕੌਰ ਪ੍ਰੀਤ ਨੇ ਤਰੰਨੁਮ ਵਿਚ ਰਚਨਾਵਾਂ ਪੇਸ਼ ਕਰਕੇ ਸਰੋਤਿਆਂ ਦੇ ਦਿਲਾਂ ਨੂੰ ਜਿੱਤ ਲਿਆ। ਨਸੀਬ ਸਿੰਘ ਸੇਵਕ (ਮੁੱਖ ਸੰਪਾਦਕ, ਭਾਈ ਦਿੱਤ ਸਿੰਘ ਪੱਤ੍ਰਿਕਾ), ਹਰਦੀਪ ਲੌਂਗੀਆ, ਬਲਜੀਤ ਸੈਣੀ, ਮਲਕੀਅਤ ਬਸਰਾ, ਜਗਜੀਤ ਸਿੰਘ ਨੂਰ, ਬਲਵਿੰਦਰ ਵਾਲੀਆ, ਪਰਸ ਰਾਮ ਸਿੰਘ ਬੱਧਣ, ਆਰ.ਕੇ.ਭਗਤ, ਸੇਵੀ ਰਾਇਤ, ਡਾ. ਬੀ.ਕੇ ਪੰਨੂੰ ਪਰਵਾਜ਼, ਵੇਦ ਪ੍ਰਕਾਸ਼, ਗੁਰਨਾਮ ਸਿੰਘ ਬਿਜਲੀ ਅਤੇ ਵਿਮਲਾ ਗੁਗਲਾਨੀ ਨੇ ਵੀ ਆਪੋ-ਆਪਣੀਆਂ ਰਚਨਾਵਾਂ ਨਾਲ ਖੂਬ ਰੰਗ ਬੰਨ੍ਹਿਆ।

ਹੋਰਾਂ ਤੋਂ ਇਲਾਵਾ ਇਸ ਸਮਾਗਮ ਵਿੱਚ ਪ੍ਰਿੰਸੀਪਲ ਬਹਾਦਰ ਸਿੰਘ ਗੋਸਲ, ਅਸ਼ਕ ਅੰਮ੍ਰਿਤਸਰੀ, ਜਗਪਾਲ ਸਿੰਘ ਆਈ. ਏ. ਐਫ, ਜਸਪਾਲ ਸਿੰਘ ਕੰਵਲ (ਸੰਪਾਦਕ, ਭਾਈ ਦਿੱਤ ਸਿੰਘ ਪੱਤ੍ਰਿਕਾ), ਅਵਤਾਰ ਸਿੰਘ ਮਹਿਤਪੁਰੀ, ਬਲਬੀਰ ਸਿੰਘ ਸਾਗੀ, ਧਰਮ ਪਾਲ ਸਿੱਧੂ, ਪਰਵਿੰਦਰ ਸਿੰਘ ਆਈਡਿਆ, ਕਰਨਲ ਏ.ਐਸ. ਭਿੰਡਰ, ਐਮ.ਐਸ. ਕਲਸੀ, ਕੇ.ਸੀ. ਗੁਪਤਾ, ਜਰਨੈਲ ਸਿੰਘ ਸਿੱਧੂ, ਦੇਵਕੀ ਦੇਵੀ ਪ੍ਰਭਾਕਰ, ਤਰਸੇਮ ਸਮਾਣਾ ਅਤੇ ਨਵਰੂਪ ਕੌਰ ਰੂਪ ਆਦਿ ਨੇ ਵੀ ਵਿਸ਼ੇਸ਼ ਤੌਰ ਤੇ ਅਖੀਰ ਤੱਕ ਹਾਜਰੀਆਂ ਭਰੀਆਂ।

ਸਮਾਗਮ ਦੇ ਅੰਤ ਵਿੱਚ ਮੰਚ ਦੇ ਜਨਰਲ ਸਕੱਤਰ ਡਾ. ਹਰਦੀਪ ਲੌਂਗੀਆਂ ਨੇ ਜਿੱਥੇ ਪ੍ਰਧਾਨਗੀ ਮੰਡਲ ਵਿਚ ਸ਼ੁਸ਼ੋਭਿਤ ਸਖਸ਼ੀਅਤਾਂ, ਸ਼ਾਇਰਾਂ ਅਤੇ ਆਏ ਸਰੋਤਿਆਂ ਦਾ ਦਿਲੀ ਧੰਨਵਾਦ ਕੀਤਾ ਉਥੇ ਨਾਲ ਹੀ ਮੰਚ ਵਲੋਂ ਅਗਲੀ ਕਾਵਿ-ਪੁਸਤਕ ਦੇ ਅਰੰਭੇ ਗਏ ਕਾਰਜ ਦੀ ਗੱਲ ਕਰਦਿਆਂ ਸਮਾਜਿਕ, ਦੇਸ਼ ਪਿਆਰ ਅਤੇ ਧਾਰਮਿਕ ਵਿਸ਼ਿਆਂ ਉਤੇ ਲੇਖਕਾਂ ਤੋਂ ਰਚਨਾਵਾਂ ਦੀ ਮੰਗ ਵੀ ਕੀਤੀ। ਕੁੱਲ ਮਿਲਾਕੇ ਮੰਚ ਦਾ ਇਹ ਸਮਾਗਮ ਯਾਦਗਾਰੀ ਪੈੜਾਂ ਛੱਡ ਗਿਆ।

----- 0 -----

# ਸੁਪ੍ਰਸਿੱਧ ਕਵੀ ਭਗਤ ਰਾਮ ਰੰਗਾੜਾ ਦਾ ਸਨਮਾਨ

ਚੰਡੀਗੜ੍ਹ (ਪ੍ਰੀਤਮ ਲੁਧਿਆਣਵੀ) : ਬੀਤੇ ਦਿਨ, ਮਰਹੂਮ ਕਵੀ ਜੋਗਿੰਦਰ ਸਿੰਘ ਹੁੰਦਲ ਦੀ ਦੂਜੀ ਬਰਸੀ ਨੂੰ ਸਮਰਪਿਤ, ਸਾਹਿਤ ਸਭਾ ਗੁਰਦਾਸਪੁਰ ਵਲੋਂ ਆਯੋਜਿਤ ਕਵੀ-ਦਰਬਾਰ ਦੇ ਮੌਕੇ ਤੇ ਸਾਹਿਤਕ-ਹਲਕਿਆਂ ਦੀ ਜਾਣੀ-ਪਛਾਣੀ ਸ਼ਖਸ਼ੀਅਤ ਭਗਤ ਰਾਮ ਰੰਗਾੜਾ (ਚੰਡੀਗੜ੍ਹ) ਨੂੰ ਉਨ੍ਹਾਂ ਦੀਆਂ ਸਾਹਿਤਕ ਸੇਵਾਵਾਂ ਨੂੰ ਮੁੱਖ ਰੱਖਦੇ ਹੋਏ ਸ਼ਾਲ, ਸਨਮਾਨ ਪੱਤਰ ਅਤੇ ਪੁਸਤਕਾਂ ਦੇ ਸੈੱਟ ਨਾਲ ਸਨਮਾਨਿਤ ਕੀਤਾ ਗਿਆ। ਡਿਗਰੀ ਕਾਲਜ ਗੁਰਦਾਸਪੁਰ ਵਿਖੇ, 87 ਸਾਲਾ ਬਜ਼ੁਰਗ ਕਵੀ, ਜਨਾਬ ਗਰੀਬ ਦਾਸ ਅਣਜਾਣ ਦੀ ਪ੍ਰਧਾਨਗੀ ਹੇਠ ਹੋਏ ਇਸ ਸਮਾਗਮ ਦੌਰਾਨ ਚੰਨ ਬੋਲੇਵਾਲੀਆ (ਬਟਾਲਾ) ਅਤੇ ਲਾਡੀ ਸੁਖਜਿੰਦਰ ਕੌਰ ਭੁੱਲਰ (ਸੁਲਤਾਨਪੁਰ ਲੋਧੀ) ਨੂੰ ਵੀ ਸਨਮਾਨਿਤ ਕੀਤਾ ਗਿਆ। ਪ੍ਰਧਾਨਗੀ ਮੰਡਲ ਵਿੱਚ ਸਭਾ ਦੇ ਪ੍ਰਧਾਨ ਜੇ ਪੀ ਖਰਲਾਵਾਲਾ, ਗੁਰਮੀਤ ਸਿੰਘ ਪਾਹੜਾ, ਗੁਰਮੀਤ ਬਾਜਵਾ ਅਤੇ ਕਸ਼ਮੀਰ ਕੌਰ ਸਰਾਵਾਂ ਆਦਿ ਸੁਸ਼ੋਭਿਤ ਸ਼ਖਸੀਅਤਾਂ ਵਲੋਂ ਸਨਮਾਨ ਦੀਆਂ ਰਸਮਾਂ ਸਾਂਝੇ ਤੌਰ ਤੇ ਨਿਭਾਈਆਂ ਗਈਆਂ।

ਉਪਰੰਤ ਕਵੀ ਦਰਬਾਰ ਦਾ ਦੌਰ ਚੱਲਿਆ ਜਿਸ ਵਿੱਚ, ਜਿੱਥੇ ਸਨਮਾਨਿਤ ਸ਼ਖਸੀਅਤਾਂ ਨੇ ਆਪੋ-ਆਪਣੀਆਂ ਰਚਨਾਵਾਂ ਨਾਲ ਸਰੋਤਿਆਂ ਦਾ ਖ਼ੂਬ ਮਨੋਰੰਜਨ ਕੀਤਾ, ਉੱਥੇ ਪ੍ਰਧਾਨਗੀ ਮੰਡਲ ਦੀਆਂ ਹਸਤੀਆਂ ਨੇ ਵੀ ਆਪੋ-ਆਪਣੀ ਕਲਮ ਦਾ ਚੰਗਾ ਰੰਗ ਬਿਖੇਰਿਆ। ਹੋਰਨਾਂ ਤੋਂ ਇਲਾਵਾ ਕਵੀ-ਦਰਬਾਰ ਵਿੱਚ ਚੰਨਣ ਸਿੰਘ ਚਮਨ, ਮੰਗਤ ਚੰਚਲ, ਜਨਕ ਰਾਜ ਰਾਠੌਰ, ਰਮਣੀਕ ਸਿੰਘ ਹੁੰਦਲ, ਵਿਜੇ ਬੱਧਣ, ਪਰਮਜੀਤ ਕੌਰ, ਤੇਜਿੰਦਰ ਕੌਰ, ਸੁਖਜਿੰਦਰ ਸੋਖੀ, ਜਸਪਾਲ ਟੋਨੀ, ਮਲਕੀਅਤ ਸੋਹਲ, ਸੀਤਲ ਗੁਨੋਪੁਰੀ, ਲਖਨ ਮੇਘੀਆ, ਲਵ ਗੁਰਦਾਸਪੁਰੀ ਅਤੇ ਜਗਜੀਤ ਸਿੰਘ ਕੰਗ ਆਦਿ ਨੇ ਵੀ ਹਿੱਸਾ ਲਿਆ। ਸੰਸਥਾ ਦਾ ਇਹ ਉਪਰਾਲਾ ਭਰਪੂਰ ਕਾਮਯਾਬ ਰਿਹਾ, ਜਿਸ ਦੇ ਲਈ ਸਮੁੱਚੀ ਸੰਸਥਾ, ਅਤੇ ਖਾਸ ਕਰਕੇ ਸਮਾਗਮ ਨੂੰ ਨੇਪਰੇ ਚਾੜ੍ਹਨ ਲਈ ਦਿਨ ਰਾਤ ਇਕ ਕਰਨ ਵਾਲੇ ਗੁਰਮੀਤ ਸਿੰਘ ਪਾਹੜਾ, ਸਕੱਤਰ ਜਨਰਲ ਅਤੇ ਉਨ੍ਹਾਂ ਦਾ ਸਾਥ ਦੇਣ ਵਾਲੇ ਜਨਕ ਰਾਜ ਰਾਠੌਰ ਅਤੇ ਵਿਜੇ ਬੱਧਣ ਵਿਸ਼ੇਸ਼ ਵਧਾਈ ਦੇ ਪਾਤਰ ਬਣਦੇ ਹਨ।

----- 0 -----

ਸਫਾ 31 ਦਾ ਬਾਕੀ

ਗੁਰੂ ਸਹਿਬਾਨ ਦੀ ਸਿੱਖਿਆ ਕਿਨ੍ਹਾਂ ਲਈ? : 'ਸੁਣੀ ਪੁਕਾਰ ਦਾਤਾਰ ਪ੍ਰਭ, ਗੁਰੂ ਨਾਨਕ ਜਗ ਮਹਿ ਪਠਾਇਆ' ਭਾਈ ਗੁਰਦਾਸ ਜੀ ਦੀ ਲਿਖਤ ਅਨੁਸਾਰ ਜ਼ੁਲਮ ਦੀ ਸ਼ਿਕਾਰ ਜਨਤਾ ਨੂੰ ਲਾਮ ਬੰਦ ਕਰਨ ਲਈ ਅਕਾਲ ਪੁਰਖ ਨੇ ਗੁਰੂ ਨਾਨਕ ਜੀ ਨੂੰ ਇਸ ਸੰਸਾਰ ਤੇ ਭੇਜਿਆ ਸੀ। ਉਦੋਂ ਸਮਾਜਿਕ, ਧਾਰਮਿਕ, ਆਰਥਿਕ ਤੇ ਰਾਜਨੀਤਿਕ ਤੌਰ ਤੇ ਧੱਕੇਸ਼ਾਹੀ ਚੱਲ ਰਹੀ ਸੀ। ਅਜੋਕੇ ਸਮੇਂ ਦੀ ਹਾਲਤ ਵਿੱਚ ਗੁਰੂ ਨਾਨਕ ਦੇਵ ਜੀ ਦੀ ਸਿੱਖਿਆ ਤੇ ਅਧਾਰਤ ਜੀਵਨ ਦੀ ਬਹੁਤ ਲੋੜ ਹੈ। ਜਿਨ੍ਹਾਂ ਨੇ "ਰਾਜੇ ਸ਼ੀਹ ਮੁਕੱਦਮ ਕੁੱਤੇ" ਕਹਿਕੇ ਜਰਵਾਣਿਆ ਨੂੰ ਭੰਡਿਆ ਸੀ।

ਗੁਰੂ ਨਾਨਕ ਦੇਵ ਜੀ ਦੇ ਕ੍ਰਾਂਤੀਕਾਰੀ ਜੀਵਨ ਤੋਂ ਸੇਧ ਲੈਣੀ ਅਤੀ ਜ਼ਰੂਰੀ ਹੈ। ਅੱਜ ਦਾ ਗਰੀਬ ਮਾਨਵ ਵੀ ਉਸ ਸਮੇਂ ਵਰਗੇ ਹੀ ਹਾਲਾਤਾਂ ਨਾਲ ਜੂਝ ਰਿਹਾ ਹੈ। ਡਾ. ਦਲਜੀਤ ਸਿੰਘ ਵੱਲੋਂ "ਕਾਸ਼ ਮੈਂ ਸਿੱਖ ਬਣ ਜਾਂਦਾ" ਵਿਸ਼ੇ ਅਧੀਨ ਲਿਖਿਆ ਲੇਖ ਕਾਬਿਲੇ ਗੌਰ ਹੈ। ਸਿੱਖ ਨੂੰ ਸਵੈ-ਪੜਚੋਲ ਲਈ ਪ੍ਰੇਰਨ ਵਾਲਾ ਅਹਿਮ ਵਿਸ਼ਾ ਹੈ। ਆਪਣੀ ਪੜਚੋਲ ਖੁਦ ਕਰਕੇ ਸਿੱਖੀ ਦੇ ਰਾਹ ਤੇ ਤੁਰਨਾ ਜ਼ਰੂਰੀ ਹੈ। 'ਦੇਰ ਆਏ ਦਰੁਸਤ ਆਏ' ਦੇ ਕਥਨ ਅਨੁਸਾਰ ਜਦੋਂ ਵੀ ਸਮਝ ਲਈਏ ਠੀਕ ਹੈ ਨਹੀਂ ਤਾਂ 'ਕਰਮਾ ਸੰਧੜਾ ਖੇਤ' ਤਾਂ ਹੈ ਜੀ।

ਚਰਚਾ ਨੂੰ ਸਮੇਟਦਾ ਹੋਇਆ ਮੈਂ ਇਸ ਗੱਲ ਕਹਿਣ ਦੀ ਖੁਸ਼ੀ ਲੈ ਰਿਹਾ ਹਾਂ ਕਿ ਡਾ. ਦਲਜੀਤ ਸਿੰਘ ਨੇ ਇਸ ਪਵਿੱਤ ਪੁਸਤਕ ਦੀ ਤੀਜੀ ਐਡੀਸ਼ਨ ਛਾਪ ਕੇ ਬਹੁਤ ਹੀ ਵੱਡੇ ਪੁੰਨ ਦਾ ਕੰਮ ਕੀਤਾ ਹੈ। ਵਾਹਿਗੁਰੂ ਉਨ੍ਹਾਂ ਨੂੰ ਤੌਫੀਕ ਬਖਸ਼ੇ ਕਿ ਉਹ ਇਵੇਂ ਹੀ ਸਿੱਖ ਕੌਮ ਦੀ ਸੇਵਾ ਵਿੱਚ ਲੱਗੇ ਰਹਿਣ। ਅਜਿਹੀ ਪੁਸਤਕ ਹਰ ਸਿੱਖ ਦੇ ਘਰ ਦਾ ਸ਼ਿੰਗਾਰ ਬਣਨੀ ਚਾਹੀਦੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਹੋਰ ਵੀ ਧਾਰਮਿਕ ਸੰਸਥਾਵਾਂ ਨੂੰ ਇਸ ਦੀਆਂ ਹੋਰ ਕਾਪੀਆਂ ਛਪਵਾ ਕੇ ਸਿੱਖ ਪਰਿਵਾਰਾਂ ਵਿੱਚ ਮੁਫਤ ਵੰਡਦ ਵਿੱਚ ਡਾ. ਦਲਜੀਤ ਸਿੰਘ ਦੀ ਸਹਾਇਤਾ ਕਰਨੀ ਚਾਹੀਦੀ ਹੈ ਤਾਂ ਕਿ ਸਭ ਸਿੱਖ ਇਸ ਪੁਸਤਕ ਤੋਂ ਲਾਭ ਉਠਾ ਕੇ ਕੁਰੀਤੀਆਂ ਦੇ ਬੰਧਨਾਂ ਤੋਂ ਉਪਰ ਉਠ ਸਕਣ।

*98556-87009*

----- 0 -----

# ਕਮੇਟੀ ਦੀ ਚੋਣ

ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਦੀ ਵਿਸ਼ਾਲ ਇਕੱਤਰਤਾ 25-06-2016 ਨੂੰ ਸੈਣੀ ਭਵਨ ਸੈਕਟਰ 24 ਚੰਡੀਗੜ੍ਹ ਵਿਖੇ ਹੋਈ। ਜਿਸ ਵਿੱਚ ਚੰਡੀਗੜ੍ਹ, ਪੰਜਾਬ, ਹਰਿਆਣਾ ਅਤੇ ਹਿਮਾਚਲ ਤੋਂ ਵੱਡੀ ਗਿਣਤੀ ਵਿੱਚ ਮੈਂਬਰਾਂ ਨੂੰ ਸਮੂਲੀਅਤ ਕੀਤੀ। ਇਸ ਵਿੱਚ ਸਾਲ 2013 ਵਿੱਚ ਕੀਤੀ ਗਈ। ਚੋਣ ਦੀ ਮਿਆਦ ਪੂਰੀ ਹੋਣ ਕਰਕੇ ਸੁਸਾਇਟੀ ਦੀ ਦੁਬਾਰਾ ਚੋਣ ਕੀਤੀ ਗਈ ਜਿਸ ਵਿੱਚ ਨਿਮਨਲਿਖਤ ਅਹੁੱਦੇਦਾਰਾਂ ਦੀ ਚੋਣ ਹਾਊਸ ਨੇ ਸਰਬ ਸੰਮਤੀ ਨਾਲ ਕੀਤੀ।

ਮੁੱਖ ਸਰਪ੍ਰਸਤ : ਭਾਈ ਜਸਬੀਰ ਸਿੰਘ ਰਾਗੀ, ਪਾਉਂਟਾ ਸਾਹਿਬ ਵਾਲੇ

ਮੁੱਖ ਸਲਾਹਕਾਰ : ਸ. ਪ੍ਰੀਤਮ ਸਿੰਘ ਢਾਡੀ, ਜਗਾਧਰੀ ਵਾਲੇ

ਪ੍ਰਧਾਨ : ਪ੍ਰਿੰ: ਨਸੀਬ ਸਿੰਘ ਸੇਵਕ

ਜਨਰਲ ਸਕੱਤਰ : ਸ. ਅਵਤਾਰ ਸਿੰਘ ਮਹਿਤਪੁਰੀ

ਵਿੱਤ ਸਕੱਤਰ : ਸ. ਜਸਪਾਲ ਸਿੰਘ ਕੰਵਲ

ਸੀਨੀਅਰ ਮੀਤ ਪ੍ਰਧਾਨ :(1) ਸ. ਹਰਦੀਪ ਸਿੰਘ ਬੁਟੇਰਲਾ, ਡਿਪਟੀ ਮੇਅਰ, ਚੰਡੀਗੜ੍ਹ।
(2) ਸ. ਮਲ੍ਹਾਗਰ ਸਿੰਘ, ਸਰਪ੍ਰਸਤ, ਐਸ.ਸੀ., ਬੀ.ਸੀ. ਯੂਨੀਅਨ
(3) ਸ. ਸ਼ਮਸ਼ੇਰ ਸਿੰਘ, ਚੰਡੀਗੜ੍ਹ।

ਮੀਤ ਪ੍ਰਧਾਨ : (1) ਇੰਜ. ਸੁਰਜਨ ਸਿੰਘ ਜੱਸਲ (2) ਸ. ਹਰੀ ਸਿੰਘ ਕਲੌੜ

ਸਕੱਤਰ : ਸ. ਜਸਪਾਲ ਸਿੰਘ ਕਲੌੜ

ਜੁਆਇੰਟ ਸਕੱਤਰ : ਸ. ਬਲਜੀਤ ਸਿੰਘ ਫਿਡਿਆਂਵਾਲਾ

ਸਲਾਹਕਾਰ : (1) ਸ. ਸੁੱਚਾ ਸਿੰਘ ਕਲੌੜ, ਸੇਵਾ ਮੁਕਤ ਸੁਪਰਡੈਂਟ, ਪੰਜਾਬ ਸੈਕਟਰੀਏਟ
(2) ਸ. ਪਰਮਜੀਤ ਸਿੰਘ ਸੈਣੀ, ਮੈਨੇਜਰ ਸੈਣੀ ਭਵਨ (3) ਸ. ਬਲਬੀਰ ਸਿੰਘ ਖਰੜ

ਸਰਪ੍ਰਸਤ :(1) ਸ. ਜਰਨੈਲ ਸਿੰਘ ਮਹਿਤੋ, ਸੇਵਾ ਮੁਕਤ ਸੁਪਰਡੈਂਟ, ਪੰਜਾਬ ਸੈਕਟਰੀਏਟ (2) ਬਾਬਾ ਸਾਧੂ ਸਿੰਘ ਕਲੌੜ

ਪ੍ਰਚਾਰਕ ਸਕੱਤਰ : ਮਾਸਟਰ ਗੁਰਨਾਮ ਸਿੰਘ

ਪ੍ਰੈਸ ਸਕੱਤਰ : ਸ਼੍ਰੀ ਨੈਬ ਸਿੰਘ, ਫੋਟੋਗ੍ਰਾਫਰ

ਪ੍ਰਬੰਧਕੀ ਸਕੱਤਰ : ਸ. ਗੁਰਪ੍ਰੀਤ ਸਿੰਘ ਕਲੌੜ

**ਭਾਈ ਦਿੱਤ ਸਿੰਘ ਪੱਤ੍ਰਿਕਾ (ਪੰਜਾਬੀ ਮਾਸਿਕ) ਦੇ ਕੁੱਝ ਹੋਰ ਨਵੇਂ:**

ਮੁੱਖ ਸਰਪ੍ਰਸਤ : ਭਾਈ ਜਸਬੀਰ ਸਿੰਘ, ਰਾਗੀ ਪਾਉਂਟਾ ਸਾਹਿਬ ਵਾਲੇ

ਮੁੱਖ ਸੰਪਾਦਕ : ਪ੍ਰਿੰ: ਨਸੀਬ ਸਿੰਘ ਸੇਵਕ

ਸੰਪਾਦਕ : (1) ਸ. ਜਸਪਾਲ ਸਿੰਘ ਕੰਵਲ (2) ਸ. ਅਵਤਾਰ ਸਿੰਘ ਮਹਿਤਪੁਰੀ

ਨਿਊਜ਼ ਐਡੀਟਰ : ਸ਼੍ਰੀ ਪ੍ਰੀਤਮ ਲੁਧਿਆਣਵੀ ਜ.ਸ., ਸ਼੍ਰੋਮਣੀ ਪੰਜਾਬੀ ਲਿਖਾਰੀ ਸਭਾ, ਪੰਜਾਬ, (ਰਜਿ:)

ਉਪ ਸੰਪਾਦਕ (ਆਨਰੇਰੀ): ਸ਼੍ਰੀ ਕ੍ਰਿਸ਼ਨ ਰਾਹੀ, ਨੈਸ਼ਨਲ ਅਵਾਰਡੀ

ਸਹਿ-ਸੰਪਾਦਕ (ਆਨਰੇਰੀ): (1) ਇੰਜ. ਸੁਰਜਨ ਸਿੰਘ ਜੱਸਲ, (2) ਸ. ਬਲਜੀਤ ਸਿੰਘ ਫਿਡਿਆਂਵਾਲਾ

**ਸਾਹਿਤਕ ਸਲਾਹਕਾਰ ਬੋਰਡ**

ਸਰਪ੍ਰਸਤ : ਸ. ਲਾਲ ਸਿੰਘ ਲਾਲੀ, ਪ੍ਰਧਾਨ, ਸ਼੍ਰੋਮਣੀ ਪੰਜਾਬੀ ਲਿਖਾਰੀ ਸਭਾ, ਪੰਜਾਬ (ਰਜਿ:)

ਮੈਂਬਰ: ਸ. ਪ੍ਰੀਤਮ ਸਿੰਘ ਢਾਡੀ ਜਗਾਧਰੀ, ਸ਼੍ਰੀ ਭਗਤ ਰਾਮ ਰੰਗਾੜਾ, ਪ੍ਰਧਾਨ, ਕਵੀ ਮੰਚ, ਮੁਹਾਲੀ, ਸ਼੍ਰੀ ਬਾਬੂ ਰਾਮ ਦੀਵਾਨਾ, ਪ੍ਰਧਾਨ, ਸਾਹਿਤ ਕਲਾ ਸੱਭਿਆਚਾਰ ਮੰਚ, ਚੰਡੀਗੜ੍ਹ (ਰਜਿ:), ਸ. ਅਮਰਜੀਤ ਸਿੰਘ ਸੰਧੂ, ਸੰਪਾਦਕ ਰੂ-ਬ-ਰੂ ਪੱਤ੍ਰਿਕਾ, ਸ. ਪਰਸ ਰਾਮ ਸਿੰਘ ਬੱਧਣ, ਪ੍ਰਧਾਨ ਸੂਲ-ਸੁਰਾਹੀ ਕੇਂਦਰ, ਮੋਹਾਲੀ, ਸ. ਸੇਵਾ ਸਿੰਘ (ਸੇਵੀ ਰਾਇਤ) ਪ੍ਰਧਾਨ,

ਸਾਹਿਤ ਵਿਗਿਆਨ ਕੇਂਦਰ, ਚੰਡੀਗੜ੍ਹ, ਸ. ਗੁਰਦਰਸ਼ਨ ਸਿੰਘ ਮਾਵੀ, ਜ.ਸ. ਸਾਹਿਤ ਵਿਗਿਆਨ ਕੇਂਦਰ, ਚੰਡੀਗੜ੍ਹ।, ਸ. ਮੇਜਰ ਸਿੰਘ ਇਸੜੂ, ਡਿਪਟੀ ਰਜਿਸਟਰਾਰ, ਪੰਜਾਬ ਐਂਡ ਹਰਿਆਣਾ ਹਾਈਕੋਰਟ, ਸ. ਜਰਨੈਲ ਸਿੰਘ ਹਸਨਪੁਰੀ, ਸ. ਨੈਬ ਸਿੰਘ (ਮੀਡੀਆ ਇਨਚਾਰਜ), ਸ. ਗੁਰਨਾਮ ਸਿੰਘ ਆਰਟਿਸਟ

**ਪ੍ਰਬੰਧਕੀ ਸਲਾਹਕਾਰ ਬੋਰਡ**

ਡਾ. ਸੁਖਜਿੰਦਰ ਸਿੰਘ ਯੋਗੀ, ਚੇਅਰਮੈਨ, ਸ. ਮਲ੍ਹਾਗਰ ਸਿੰਘ ਪਟਿਆਲਾ, ਸਰਪ੍ਰਸਤ, ਐਸ.ਸੀ., ਬੀ.ਸੀ. ਯੂਨੀਅਨ, ਪੰਜਾਬ, ਸ. ਸੁੱਚਾ ਸਿੰਘ ਕਲੌੜ, ਸੇਵਾ ਮੁਕਤ ਸੁਪਰਡੈਂਟ, ਪੰਜਾਬ ਸੈਕਟਰੀਏਟ, ਚੰਡੀਗੜ੍ਹ, ਸ. ਜਰਨੈਲ ਸਿੰਘ ਮਹਿਤੋਂ, ਸੇਵਾ ਮੁਕਤ ਸੁਪਰਡੈਂਟ, ਪੰਜਾਬ ਸੈਕਟਰੀਏਟ, ਚੰਡੀਗੜ੍ਹ।, ਸ. ਸ਼ਮਸ਼ੇਰ ਸਿੰਘ, ਚੰਡੀਗੜ੍ਹ (ਏ.ਜੀ. ਹਰਿਆਣਾ), ਸ. ਜਸਪਾਲ ਸਿੰਘ ਕਲੌੜ, ਸ. ਰਣਬੀਰ ਸਿੰਘ ਮੁਹਾਲੀ

**ਵਿਦੇਸ਼ੀ ਸਾਹਿਤਕ ਸਲਾਹਕਾਰ ਬੋਰਡ**

ਸ. ਤਰਲੋਚਨ ਸਿੰਘ ਦੁਪਾਲਪੁਰ, ਅਮਰੀਕਾ, ਸ਼੍ਰੀਮਤੀ ਗੁਰਦੀਸ਼ ਕੌਰ ਗਰੇਵਾਲ, ਸ. ਗੁਰਮੀਤ ਸਿੰਘ ਬਰਸਾਲ

---

**ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ 115ਵੀਂ ਬਰਸੀ ਨੂੰ ਸਮਰਪਿਤ ਸਮਾਗਮ 3 ਸਤੰਬਰ 2016 ਅਤੇ 6 ਸਤੰਬਰ 2016 ਨੂੰ ਹੇਠ ਲਿਖੇ ਪ੍ਰੋਗਰਾਮ ਅਨੁਸਾਰ ਕੀਤਾ ਜਾ ਰਿਹਾ ਹੈ।**

## 3 ਸਤੰਬਰ 2016 ਸ਼ਾਮ 7.00 ਤੋਂ 9.30 ਵਜੇ ਤੱਕ

ਸਥਾਨ: ਗੁਰਦੁਆਰਾ ਬਾਗ ਸ਼ਹੀਦਾਂ ਸੈਕਟਰ 44 ਚੰਡੀਗੜ੍ਹ।

ਕਵੀ ਦਰਬਾਰ: 5 ਸਾਲ ਤੋਂ 15 ਸਾਲ ਤੱਕ ਦੇ ਬੱਚਿਆਂ ਦਾ

ਵਿਸ਼ਾ- ਧਾਰਮਿਕ, ਸਮਾਜਿਕ ਅਤੇ ਸਭਿਆਚਾਰਕ

## 6 ਸਤੰਬਰ 2016 - ਸ਼ਾਮ 7.00 ਵਜੇ ਤੋਂ 10 ਵਜੇ ਤੱਕ

ਸਥਾਨ: ਗੁਰਦੁਆਰਾ ਸ਼ਾਹਪੁਰ ਸੈਕਟਰ 38-ਏ, ਚੰਡੀਗੜ੍ਹ

ਵਿਸ਼ੇਸ਼ ਕਵੀ ਦਰਬਾਰ ਅਤੇ ਫ਼ਖ਼ਰ-ਏ-ਕੌਮ ਗਿਆਨੀ ਦਿੱਤ ਸਿੰਘ ਅਵਾਰਡ-2016

### ਸਨਮਾਨਿਤ ਸ਼ਖਸ਼ੀਅਤਾਂ

1. ਭਾਈ ਜਸਵੀਰ ਸਿੰਘ ਰਾਗੀ ਪਾਉਂਟਾ ਸਾਹਿਬ ਵਾਲੇ
2. ਡਾ: ਸੁਖਜਿੰਦਰ ਸਿੰਘ ਯੋਗੀ ਚੰਡੀਗੜ੍ਹ
3. ਪ੍ਰੋ: ਜਸਵੰਤ ਸਿੰਘ ਕੈਲਵੀ, ਫਿਰੋਜ਼ਪੁਰ
4. ਸ. ਮਲ੍ਹਾਗਰ ਸਿੰਘ ਪਟਿਆਲਾ
5. ਸ. ਇਕਵਾਕ ਸਿੰਘ ਪੱਟੀ ਅੰਮ੍ਰਿਤਸਰ

ਕਥਾ- ਭਾਈ ਹਰਪਾਲ ਸਿੰਘ ਜੀ ਫਤਹਿਗੜ੍ਹ ਸਾਹਿਬ ਵਾਲੇ

ਕਵੀ: ਸ: ਅਮਰਜੀਤ ਸਿੰਘ ਪਟਿਆਲਵੀ, ਸ: ਥੰਮਣ ਸਿੰਘ ਸੈਣੀ, ਸ: ਨਰਿੰਦਰ ਸਿੰਘ ਕਮਲ, ਸ. ਬਲਜੀਤ ਸਿੰਘ ਫਿਡਿਆਂਵਾਲਾ, ਸ਼੍ਰੀ ਕਿਸ਼ਨ ਰਾਹੀ

Registration No. R.N.I. CHAPUN/2010/33423, P.O. REGD. No CHD/144/2014-16 Posted at M.B.U. CHD


ਕਮਲਜੀਤ ਸਿੰਘ
ਮੋਹਾਲੀ


ਕਰਨਵੀਰ ਸਿੰਘ
ਮੋਹਾਲੀ


ਪੰਕਜਦੀਪ ਸਿੰਘ
ਅੰਮ੍ਰਿਤਸਰ


ਫਤਹਿਜੀਤ ਸਿੰਘ
ਰੱਤੋ (ਖਮਾਣੋ)


ਤਰਨਜੀਤ ਕੌਰ
ਮੋਹਾਲੀ


ਕਸ਼ਮੀਰ ਸਿੰਘ
ਰੱਤੋ (ਖਮਾਣੋ)


ਸੁਖਮਨਪ੍ਰੀਤ ਸਿੰਘ
ਫਤਹਿਗੜ੍ਹ ਸਾਹਿਬ


ਗੁਨਰਾਜ ਸਿੰਘ ਭਾਟੀਆ
ਕੁਰਾਲੀ


ਗੁਨਰਾਜ ਸਿੰਘ ਭਾਟੀਆ
ਕੁਰਾਲੀ


ਜੋਰਾਵਰ ਸਿੰਘ
ਰੱਤੋ (ਖਮਾਣੋ)


ਰਣਵੀਰ ਸਿੰਘ
ਰੱਤੋ (ਖਮਾਣੋ)


ਮਨਪ੍ਰੀਤ ਸਿੰਘ
ਰੱਤੋ (ਖਮਾਣੋ)


ਹਰਮਨਜੀਤ ਕੌਰ
ਰੱਤੋ (ਖਮਾਣੋ)


ਸਿਮਰਜੀਤ ਕੌਰ
ਰੱਤੋ (ਖਮਾਣੋ)


ਅੰਮ੍ਰਿਤਪਾਲ ਸਿੰਘ
ਰੱਤੋ (ਖਮਾਣੋ)


ਭੁਪਿੰਦਰ ਸਿੰਘ
ਅੰਮ੍ਰਿਤਸਰ


ਇਕਬਾਲ ਸਿੰਘ
ਅੰਮ੍ਰਿਤਸਰ


ਸ਼ਬੀਪਾਲ ਸਿੰਘ
ਅੰਮ੍ਰਿਤਸਰ




ਪ੍ਰਭਦੀਪ ਕੌਰ
ਰੱਤੋ (ਖਮਾਣੋ)


ਮਨਪ੍ਰੀਤ ਸਿੰਘ
ਰੱਤੋਂ (ਖਮਾਣੋ)




ਸ਼੍ਰੀ ਕ੍ਰਿਸ਼ਨ ਰਾਹੀ
ਉਪ-ਸੰਪਾਦਕ


ਸ. ਨੈਬ ਸਿੰਘ
ਮੀਡੀਆ ਇੰਚਾਰਜ

ਭਾਈ ਦਿੱਤ ਸਿੰਘ ਪੱਤ੍ਰਿਕਾ ਤੋਂ ਪ੍ਰਭਾਵ ਹੋ ਕੇ ਦਸਤਾਰਾਂ ਸਜਾਇਆ।

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036